# ਵਰਿਆਮ

ਨਵੰਬਰ-੨੦੧੬
੪੨ਵਾਂ ਸਾਲ

ਪ੍ਰਕਾਸ਼ : ਕੱਤਕ ਸੁਦੀ ਇਕਾਦਸ਼ੀ
੯ ਮੱਘਰ ੧੯੭੭ ਬਿਕ੍ਰਮੀ
੨੨ ਨਵੰਬਰ ੧੯੨੦ ਈ.

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਵਿਸ਼ੇਸ਼ ਅੰਕ

100/-

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
97ਵੇਂ ਪਾਵਨ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ, ਪ੍ਰਭੂ ਭਗਤਾਂ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ

ਲੱਖ ਲੱਖ ਵਧਾਈਆਂ





ਸ੍ਰੀ ਸਤਿਗੁਰੂ ਉਦੇ ਸਿੰਘ ਜੀ
ਪੈਟਰਨ, ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸੁਸਾਇਟੀ



ਸੰਤ ਜਗਤਾਰ ਸਿੰਘ ਜੀ
ਚੇਅਰਮੈਨ, ਸ੍ਰੀ ਗੁਰੂ ਹਰੀ ਸਿੰਘ
ਮਹਾਂਵਿਦਿਆਲਾ ਸੁਸਾਇਟੀ




ਪ੍ਰਬੰਧਕ ਕਮੇਟੀ, ਸਟਾਫ਼ ਅਤੇ ਵਿਦਿਆਰਥੀ

ਸ੍ਰੀ ਗੁਰੂ ਹਰੀ ਸਿੰਘ ਕਾਲਜ

ਸ੍ਰੀ ਜੀਵਨ ਨਗਰ, ਜ਼ਿਲ੍ਹਾ ਸਿਰਸਾ ਫੋਨ: 01698 – 272224, 271825

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ
97ਵੇਂ ਪਾਵਨ ਪ੍ਰਕਾਸ਼ ਪੁਰਬ ਦੀ ਸਮੂਹ ਪ੍ਰਭੂ ਭਗਤਾਂ, ਮਨੁੱਖਤਾ ਅਤੇ
ਗੁਰੂ ਨਾਨਕ ਨਾਮ ਲੇਵਾ ਸੰਗਤ ਨੂੰ

**ਲੱਖ ਲੱਖ ਵਧਾਈ**





ਸ੍ਰੀ ਸਤਿਗੁਰੂ ਉਦੈ ਸਿੰਘ ਜੀ
ਪੇਟਰਨ, ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸੁਸਾਇਟੀ



ਸੰਤ ਜਗਤਾਰ ਸਿੰਘ ਜੀ
ਚੇਅਰਮੈਨ, ਸ੍ਰੀ ਗੁਰੂ ਹਰੀ ਸਿੰਘ
ਮਹਾਂਵਿਦਿਆਲਾ ਸੁਸਾਇਟੀ




ਪ੍ਰਬੰਧਕ ਕਮੇਟੀ, ਸਟਾਫ਼ ਅਤੇ ਵਿਦਿਆਰਥੀ

**ਸ੍ਰੀ ਗੁਰੂ ਹਰੀ ਸਿੰਘ ਸੀਨੀਅਰ ਸਕੈਂਡਰੀ ਸਕੂਲ**

**ਸ੍ਰੀ ਸਤਿਗੁਰੂ ਪਰਤਾਪ ਸਿੰਘ ਇੰਟਰਨੈਸ਼ਨਲ ਸਕੂਲ**

ਸ੍ਰੀ ਜੀਵਨ ਨਗਰ, ਜ਼ਿਲ੍ਹਾ ਸਿਰਸਾ ਫੋਨ: 01698 – 272231, 271971



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 97ਵੇਂ
ਪਾਵਨ ਪ੍ਰਕਾਸ਼ ਪੁਰਬ ਦੀਆਂ ਸਮੂਹ
ਸਿੱਖ, ਨਾਮਧਾਰੀ, ਪ੍ਰਭੂ ਭਗਤਾਂ ਅਤੇ
ਗੁਰੂ ਨਾਨਕ ਨਾਮ ਲੇਵਾ ਸੰਗਤਾਂਨੂੰ ਲੱਖ-ਲੱਖ ਵਧਾਈਆਂ



ਅਵਤਾਰ ਪੁਰਬ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਸ੍ਰੀ ਸਤਿਗੁਰੂ ਉਦੇ ਸਿੰਘ ਜੀ







Heartiest Congratulations

97th Parkash Utsav

# SATGURU JAGJIT SINGH JI

**Management, Staff & Students**
**Shaheed Bishan Singh Memorial Sr. Sec. School**
**F-213 Mansarover Garden, New Delhi-15**
**Phone : 25455010, 41421862**

Namdhari Elibrary NamdhariElibrary@gmail.com



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# Kuldip, Gurdarshan & Family

*It has been an absolute pleasure and an honour to have spent 53 years in Sri Satguru Jagjit Singh ji's*

***Pavitar Charans***



ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 97ਵੇਂ ਪਾਵਨ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ, ਨਾਮਧਾਰੀ, ਪ੍ਰਭੂ ਭਗਤਾਂ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ ਲੱਖ ਲੱਖ ਵਧਾਈਆਂ

Healing Hands
Specialist Physiotherapy Aromatherapy
Reiki Treatment & Stress, Counselling

**Healing Hands**
**17 Manor Road, Donington-We-Heath**
**Coalville Le67 2FU**
**Tel : + 441530452981, +447702611134**

Namdhari Elibrary NamdhariElibrary@gmail.com

# ਵਰਿਆਮ

ਨਵੰਬਰ - ੨੦੧੬

ਜਿਲਦ-੪੨

ਅੰਕ- ੧



ਸੰਪਾਦਕ

ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਮੋਬ.- 98143-18720

ਮੈਨੇਜਰ : ਡਾ. ਰਜਵੰਤ ਕੌਰ

ਮੋਬਾਇਲ : 98786-16996

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph.:0181-2222543 (O) |
| ਘਰ: ੦੧੮੧-੨੪੫੬੨੮੯ | 0181-2456289 (R) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੫-੦੦ |
| ਸਲਾਨਾ ਚੰਦਾ | ੨੫੦-੦੦ |
| ਪੰਜ ਸਾਲ ਲਈ | ੧੦੦੦-੦੦ |
| ਜੀਵਨ ਮੈਂਬਰ | ੨੫੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARIAM** Current A/C No.

071300 5500 288 342

RTGS/NEFT IFS CODE : PUNB0071300

Punjab National Bank Central Town Jal. City

ਈ-ਮੇਲ ਪਤਾ :

jagdishsinghwariam@gmail.com

drrajwant@gmail.com




NamdhariElibrary NamdhariElibrary@gmail.com

ਸੰਪਾਦਕੀ

# ਪੰਜਾਬ-ਪੰਜਾਬੀ-ਗੁਰ ਸਿਖੀ

ਇਕ ਨਵੰਬਰ 2016 ਨੂੰ ਅਜੋਕੇ ਪੰਜਾਬ ਨੇ ਆਪਣੀ ਉਮਰ ਦੇ 50 ਸਾਲ ਪੂਰੇ ਕਰ ਲਏ ਹਨ। ਉਂਝ ਤਾਂ ਪੰਜਾਬ ਨੇ ਹਿੰਦੋਸਤਾਨ ਦੀ ਖੜਗਭੁਜਾ ਆਪਣੀ ਪਹਿਚਾਣ ਕਰਾਈ ਹੈ, ਪੋਰਸ ਤੋਂ ਲੈ ਕੇ ਵਿਦੇਸ਼ੀ ਹਮਲਾਵਰਾਂ ਅਗੇ ਆਪਣਾ ਸਿਰ ਨਹੀਂ ਝੁਕਾਇਆ। ਪਰ ਜਦੋਂ ਪੰਜਾਬ ਨੂੰ ਹਾਰਨਾ ਪਿਆ, ਉਦੋਂ ਹਿੰਦੋਸਤਾਨ ਹੀ ਗੁਲਾਮ ਹੋ ਗਿਆ, ਸੱਯਦਾਂ ਦਾ, ਮੁਗਲਾਂ ਦਾ, ਪਠਾਨਾਂ ਦਾ ਉਸ ਸਮੇਂ ਪੰਜਾਬ ਵਿਚੋਂ ਹੀ ਅਕਾਲ ਪੁਰਖ ਤਕ ਨੂੰ ਆਪਣੀ ਵੇਦਨਾ ਸੁਣਾਈ ਗਈ।

ਐਤੀ ਮਾਰ ਪਈ ਕੁਰਲਾਣੇ .. ਤੈਂ ਕਿ ਦਰਦ ਨਾ ਆਇਆ .... ਗੁਰੂ ਨਾਨਕ ਦੇਵ ਜੀ ....।

ਪੰਜਾਬ ਵਿਚ ਪੰਜਾਬੀ ਦਾ ਪਹਿਲਾਂ ਸਿੱਧ ਕਵੀ ਸ਼ੇਖ ਫਰੀਦ ਗਿਣਿਆ ਗਿਆ ਹੈ ਪਰ ਪੰਜਾਬੀ ਨੂੰ ਗੁਰਮੁਖੀ ਅੱਖਰਾਂ ਰਾਹੀਂ ਮਾਨਤਾ ਸਤਿਗੁਰੂ ਸਹਿਬਾਨ ਨੇ ਦਿਤੀ ਹੈ ਬਾਣੀ ਵਿਚ। ਜਿਸਨੂੰ ਪੜ੍ਹਨ ਅਤੇ ਉਸ ਅਨੁਸਾਰ ਜੀਵਨ ਜਿਊਣ ਦਾ ਹੁੱਕਮ ਕੀਤਾ ਹੈ।

ਪੰਜਾਬ ਦੀ ਰਾਜ ਭਾਸ਼ਾ ਲੰਮੇ ਸਮੇਂ ਤਕ ਫਾਰਸੀ ਰਹੀ ਹੈ, ਸੋ ਪੰਜਾਬੀ ਸਹਿਤਕਾਰਾਂ ਦੇ ਇਕ ਵੱਡੇ ਹਿੱਸੇ ਨੇ ਭਾਸ਼ਾ ਤਾਂ ਪੰਜਾਬੀ ਲਿਖੀ ਹੈ ਪਰ ਸ਼ਾਹਮੁਖੀ ਅੱਖਰਾਂ ਵਿਚ ।

ਅੰਗਰੇਜ਼ਾਂ ਦੇ ਸਾਰੇ ਹਿੰਦੋਸਤਾਨ ਉਤੇ ਕਬਜੇ ਤੋਂ ਬਾਦ ਪੰਜਾਬ ਵੀ ਉਹਨਾਂ ਨੇ ਚਲਾਕੀ, ਮੱਕਾਰੀ, ਫੁੱਟ ਪਾਊ ਨੀਤੀ ਨਾਲ ਆਪਣੇ ਅਧੀਨ ਕਰ ਲਿਆ ਤਾਂ ਪੰਜਾਬੀਆਂ ਨੂੰ ਆਪਣਾ ਮੂਲ ਪਹਿਚਾਨਣ ਲਈ ਸਭ ਤੋਂ ਪਹਿਲੇ ਆਵਾਜ ਵੀ ਪੰਜਾਬ ਵਿਚੋਂ ਉੱਠੀ। ਅੰਗਰੇਜ਼ ਹਾਕਮਾਂ ਨਾਲ ਨਾ-ਮਿਲ ਵਰਤਣ ਕਰਨ ਦੀ ਆਵਾਜ਼ ਉਹਨਾਂ ਦੀਆਂ ਸੁੱਖ ਸਹੂਲਤਾਂ ਦਾ ਬਾਈਕਾਟ ਕਰਨ ਦੀ ਆਵਾਜ਼ ਆਪਣੇ ਕਿਰਦਾਰ ਨੂੰ ਉੱਚਾ ਸੁੱਚਾ ਕਰਨ ਲਈ ਗੁਰਬਾਣੀ, ਗੁਰਮਤਿ, ਗੁਰ ਮਰਯਾਦਾ ਨਾਲ ਜੁੜਣ ਲਈ ਵਿਸ਼ੇਸ਼ ਤੋਰ ਤੇ ਹੁੱਕਮ ਕੀਤਾ ਗਿਆ ਅਤੇ ਆਪਣੇ ਬੱਚਿਆਂ ਨੂੰ, ਲੜਕੇ ਲੜਕੀਆਂ ਨੂੰ ਹੋਸ਼ ਆਉਣ ਨਾਲ ਗੁਰਮੁੱਖੀ ਅੱਖਰ ਪੜ੍ਹਾਉਣ ਦਾ ਹੁਕਮ ਹੋਇਆ। ਇਹ ਆਵਾਜ਼ ਸਤਿਗੁਰੂ ਰਾਮ ਸਿੰਘ ਨੇ 12 ਅਪ੍ਰੈਲ 1857 ਨੂੰ ਨਾਮਧਾਰੀ ਪੰਥ ਦੀ ਸਾਜਣਾ ਕਰਕੇ ਸ੍ਰੀ ਭੈਣੀ ਸਾਹਿਬ ਪੰਜਾਬ ਤੋਂ ਬੁਲੰਦ ਕੀਤੀ। ਉਹਨਾਂ ਗਊ ਗਰੀਬ ਦੀ ਰਖਿਆ ਦਾ ਆਦੇਸ਼ ਦਿਤਾ, ਜਿਸ ਬਦਲੇ ਆਪ ਜੀ ਅਤੇ ਪ੍ਰਮੁਖ ਸੂਬਿਆਂ ਨੂੰ ਜਲਾਵਤਨ ਹੋਣਾ ਪਿਆ। ਕਈ ਨਾਮਧਾਰੀ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ ਜਾਂ ਕਾਲੇ ਪਾਣੀ ਭੇਜਿਆ ਗਿਆ ਪਰ ਉਹਨਾਂ ਦੀ ਬਾਲੀ ਆਜ਼ਾਦੀ ਦੀ ਸ਼ਮਾਂ ਜਗਦੀ ਰਹੀ। ਦੇਸ਼ 1947 ਵਿਚ ਆਜ਼ਾਦ ਹੋ ਗਿਆ ਜਿਸਦੀ ਭਾਰੀ ਕੀਮਤ ਪੰਜਾਬ ਨੂੰ ਚੁਕਾਉਣੀ ਪਈ।

ਪੰਜਾਬ ਵੰਡਿਆ ਗਿਆ, ਪੰਜਾਬ ਦੇ ਪੰਜ ਪਾਣੀ ਵੰਡੇ ਗਏ, ਪੰਜਾਬ ਦਾ ਸਭਿਆਚਾਰ ਵੰਡਿਆ ਗਿਆ। ਭਾਰਤ ਦੇ ਹਿੱਸੇ ਆਏ ਪੰਜਾਬ ਦੀ ਅੰਗ ਵਾਘਾ ਸਰਹਦ ਬਣ ਗਈ। ਭਾਂਵੇਂ ਰਾਜਨੀਤਕ ਵੰਡ ਹੋਈ, ਧਰਮ ਦੇ ਨਾਂ ਤੇ ਹਿੰਦੂ, ਮੁਸਲਮਾਨ, ਸਿੱਖ ਆਬਾਦੀ ਇਕ ਪਾਸੇ ਤੋਂ ਦੂਜੇ ਪਾਸੇ ਜਾਂਦੀ ਕੋਹੀ ਗਈ ਲੁੱਟੀ ਗਈ ਪਰ ਪੰਜਾਬੀਆਂ ਨੇ ਫਿਰ ਹਿੰਮਤ ਕੀਤੀ ਤੇ ਆਪਣੇ ਪੈਰਾਂ ਤੇ ਖੜ੍ਹੇ ਹੋ ਗਏ।


Namdhari Elibrary NamdhariElibrary@gmail.com

ਭਾਰਤ ਸਰਕਾਰ ਨੇ ਭਾਸ਼ਾ ਦੇ ਆਧਾਰ ਤੇ ਸੂਬਿਆਂ ਦੀ ਵੰਡ ਕਰਨ ਦਾ ਨਿਸ਼ਾਨਾ ਮਿਥਿਆ। ਇਸ ਨੂੰ ਪੰਜਾਬ ਵਿਚ ਸੌਖਾ ਨਹੀਂ ਅਪਣਾਇਆ ਗਿਆ। ਪੰਜਾਬ ਨੂੰ ਹੜਤਾਲਾਂ ਕਰਕੇ, ਜੇਲਾਂ ਭਰਕੇ ਆਪਣੀ ਕੇਂਦਰੀ ਸਰਕਾਰ ਨੂੰ ਪੰਜਾਬੀ ਸੂਬੇ ਲਈ ਮਨਾਉਣਾਂ ਪਿਆ ਜਿਸ ਵਿਚ ਵੀ ਕਈ ਕਮੀਆਂ ਰਹਿ ਗਈਆਂ ਪਰ ਜਿਹੜਾ ਪੰਜਾਬ ਕਦੀ 36 ਜ਼ਿਲਿਆਂ ਦਾ ਸੀ, $6^{1/2}$ ਜ਼ਿਲਿਆਂ ਦਾ ਰਹਿ ਗਿਆ। ਵੰਡ ਨੇ ਫਿਰਕੂ ਰੂਪ ਧਾਰਣ ਕਰ ਲਿਆ। ਪੰਜਾਬੀ ਸਿਰਫ ਸਿੱਖਾਂ ਦੀ ਭਾਸ਼ਾ ਸਮਝਣ ਜਾਣ ਲਗੀ। ਸੂਝਵਾਨ ਪੰਜਾਬੀਆਂ ਨੂੰ ਛੱਡ ਕੇ ਆਮ ਹਿੰਦੂਆਂ ਨੂੰ ਹਿੰਦੀ ਭਾਸ਼ੀ ਬਣਾਇਆ ਗਿਆ ਪਰ ਫਿਰ ਵੀ ਇਕ ਤੱਸਲੀ ਜਿਹੀ ਮਹਿਸੂਸ ਕੀਤੀ ਗਈ ਕਿ ਚਲੋ ਪੰਜਾਬੀ ਭਾਸ਼ਾ ਦਾ ਇਕ ਸੂਬਾ ਤਾਂ ਬਣਿਆ ਹੈ ਜਿਸ ਵਿਚ ਭਾਸ਼ਾ ਦੇ ਨਾਲ ਸਿੱਖੀ ਵੀ ਪ੍ਰਫੁਲਿਤ ਹੋਵੇਗੀ, ਗੁਰਮਤਿ ਦਾ ਵੀ ਬੋਲਬਾਲਾ ਹੋਵੇਗਾ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਥੇ ਪੰਜਾਬ ਵਿਚ ਬੈਠੇ ਉਹਨਾਂ ਦੇ ਪੈਰੋਕਾਰਾਂ ਨੂੰ ਗੁਰਬਾਣੀ, ਗੁਰਮਤਿ, ਗੁਰਸਿੱਖੀ ਨਾਲ ਜੋੜੀ ਰਖਿਆ ਉਥੇ ਦੇਸ਼ ਦੇ ਬਾਕੀ ਹਿੱਸਿਆਂ ਵਿਚ ਬੈਠੇ ਨਾਮਧਾਰੀ ਸਿੱਖਾਂ ਦੇ ਨਾਲ ਨਾਲ ਵਿਦੇਸ਼ਾਂ ਵਿਚ ਬੈਠਿਆਂ ਨੂੰ ਵੀ ਆਪਣੀਆਂ ਜੜਾਂ ਨਾਲ ਜੁੜੇ ਰਹਿਣ ਦਾ ਹੁਕਮ ਕੀਤਾ। ਸ੍ਰੀ ਭੈਣੀ ਸਾਹਿਬ ਆਪਨੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਖੋਲੀ ਜਿਥੇ ਪੰਜਾਬੀ ਦੀ ਪੜ੍ਹਾਈ ਨੂੰ ਅਤੇ ਗੁਰਸਿੱਖੀ ਨੂੰ ਵਿਸ਼ੇਸ਼ ਥਾਂ ਦਿਤਾ ਜਾਂਦਾ ਹੈ। ਸ੍ਰੀ ਭੈਣੀ ਸਾਹਿਬ ਤੋਂ ਕਾਰਜਸ਼ੀਲ ਨਾਮਧਾਰੀ ਹਾਕੀ ਟੀਮ ਤਾਂ ਸਤਿਗੁਰੂ ਜੀ ਨੇ ਇਸੇ ਉਦੇਸ਼ ਨਾਲ ਰਖੀ ਕਿ ਸਿੱਖੀ ਬਾਣੇ, ਬਾਣੀ ਅਤੇ ਮਰਿਯਾਦਾ ਨੂੰ ਨਾਲ ਲੈਕੇ ਚਲਣਾ ਹੈ। ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੀ ਵਿਸ਼ੇਸ਼ ਕਿਰਪਾ ਨਾਲ ਇਸ ਟੀਮ ਨੇ ਬਹੁਤ ਸਾਰੀਆਂ ਮੱਲਾਂ ਮਾਰੀਆਂ ਹਨ। ਕੌਮਾਂਤਰੀ ਪੱਧਰ ਤਕ ਨਾਮਧਾਰੀ ਸਪੋਰਟਸ ਅਕੈਡਮੀ ਦੀ ਸੰਸਥਾ ਵਲੋਂ ਹਾਕੀ ਵਿਸ਼ੇਸ਼ ਪਹਿਚਾਣ ਬਣਾ ਗਈ ਭਾਵੇਂ ਹੋਰ ਖੇਡਾਂ ਵੀ ਖੇਡੀਆਂ ਜਾਂਦੀਆਂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਨੂੰ ਪ੍ਰਫੁਲਤ ਕਰਨ ਲਈ ਪੰਜਾਬੀ ਸਾਹਿਤ ਸਭਾਵਾਂ, ਕਾਨਫਰੰਸਾਂ ਨੂੰ ਕੌਮਾਂ ਭਰੀ ਪੱਧਰ ਤਕ ਉਤਸ਼ਾਹ ਬਖਸ਼ਿਆ ਅਤੇ ਹਰ ਪ੍ਰਕਾਰ ਦੀ ਰਹਿਨੁਮਾਈ ਦੇ ਕੇ ਨਿਵਾਜਿਆ, ਜਿਸ ਕਰਕੇ ਪੰਜਾਬ ਦੇ, ਪੰਜਾਬੀ ਦੇ ਸਾਹਿਤਕਾਰ ਆਪਦੇ ਚਰਨਾਂ ਦੇ ਭੌਰੇ ਬਣ ਗਏ।

ਪਰ ਪੰਜਾਬ ਨੇ ਪੰਜਾਬੀ ਲਈ ਜੋ ਕੀਤਾ ਹੈ ਉਸ ਬਾਰੇ ਬੜੇ ਪੱਖਾਂ ਤੋਂ ਪ੍ਰਸ਼ਨ ਚਿੰਨ ਲਗ ਰਹੇ ਹਨ। ਅਸੀਂ ਪੰਜਾਬੀ ਜੋ ਪੰਜਾਬੀ ਲਈ ਕਰ ਰਹੇ ਹਾਂ, ਸਾਨੂੰ ਵੀ ਜਦੋਂ ਸਾਡੇ ਬੱਚੇ ਘੱਰਾਂ ਵਿਚ ਪੰਜਾਬੀ ਦੀ ਥਾਂ ਕੋਈ ਹੋਰ ਭਾਸ਼ਾ ਬੋਲਦੇ ਹਨ ਤੇ ਆਪਣਾ ਸਿਰ ਉੱਚਾ ਹੁੰਦਾ ਨਜ਼ਰ ਨਹੀਂ ਆਉਂਦਾ। ਉਦੋਂ ਤਾਂ ਅਸੀਂ ਗੁਰੂ ਨਾਨਕ ਨਾਮ ਲੇਵਾ ਸਿੱਖ ਛੋਟੇ ਹੋ ਹੀ ਜਾਂਦੇ ਹਾਂ ਜਦੋਂ ਸਾਡੇ ਬੱਚੇ ਸਿੱਖੀ ਨੂੰ ਬੇਦਾਵਾ ਦਿੰਦੇ ਦਿਸਦੇ ਹਨ। ਨਾ ਸਿੱਖੀ ਸਰੂਪ ਹੈ, ਨਾ ਸਿੱਖੀ ਮਰਿਯਾਦਾ ਹੈ, ਨਾਂ ਸਿੱਖੀ ਖਾਣਾ ਹੈ ਸਗੋਂ ਨਸ਼ਿਆਂ ਨੇ ਸਾਰਾ ਪੰਜਾਬ ਬਦਨਾਮ ਕਰਕੇ ਰੱਖ ਦਿਤਾ ਹੈ ਅਤੇ ਇਸ ਪੰਜਾਬ ਦੇ ਹਵਾ ਪਾਣੀ ਦੀ ਗਲ ਕਰੀਏ ਤਾਂ ਕੀ ਉਹ ਸ਼ੁੱਧ ਹੈ, ਕਿ ਉਹ ਪ੍ਰਦੂਸ਼ਤ ਨਹੀਂ ਹੈ। ਸਰਕਾਰ ਨੂੰ ਅਸੀਂ ਇਸ ਬਾਰੇ ਕੁਝ ਕਹਿਣੋ ਤਾਂ ਸੰਗਦੇ ਨਹੀਂ ਪਰ ਕੀ ਕੁਝ ਆਪਣੇ ਆਪ ਨੂੰ ਕੁਝ ਆਖਣਾ ਚਾਹਾਂਗੇ। ਸਾਡੀ ਆਪਣੀ ਵੀ ਕੋਈ ਜਿੰਮੇਵਾਰੀ ਬਣਦੀ ਹੈ। ਅਸੀਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੋ ਸਾਨੂੰ ਭਾਸ਼ਾ, ਗੁਰਮਤਿ ਸਿੱਖੀ ਬਾਰੇ ਦਰਸਾਇਆ ਗਿਆ ਰਾਹ ਹੈ ਉਸਨੂੰ ਹੀ ਅਪਣਾ ਲਈਏ ਤਾਂ ਪੰਜਾਬ ਦੇ ਪੰਜਾਹ ਵਰ੍ਹੇ ਪੂਰੇ ਹੋਣ ਤੇ ਕੁਝ ਖੱਟ ਜਾਂਵਾਗੇ।

—ਤਾਰਾ ਸਿੰਘ ਅਣਜਾਣ


Namdhari Elibrary NamdhariElibrary@gmail.com

# ਅੰਗ ਸੰਗ ਸਹਾਈ ਹੋਣਾ

-ਡਾ. ਰਜਵੰਤ ਕੌਰ

ਅਸੀਂ ਸਾਰੇ ਰੋਜ਼ ਪਰਮ ਪਿਤਾ ਪਰਮਾਤਾ ਅੱਗੇ ਹੱਥ ਜੋੜ ਕੇ ਅਰਦਾਸ ਬੇਨਤੀ ਕਰਦੇ ਹਾਂ ਕਿ ਹੇ ਅਕਾਲਪੁਰਖ ਸਦਾ ਹੀ ਅੰਗ-ਸੰਗ ਸਹਾਈ ਰਹਿਣਾ। ਕੀ ਅੰਗ ਸੰਗ ਸਹਾਈ ਹੋਣ ਦਾ ਭਾਵ ਇਹ ਹੈ ਕਿ ਜਦੋਂ ਅਸੀਂ ਭੋਜਨ ਕਰਨ ਲੱਗੀਏ ਤੇ ਪਰਮਾਤਮਾ ਆਪ ਬੁਰਕੀ ਤੋੜ ਕੇ ਸਾਡੇ ਮੂੰਹ ਚ ਪਾਵੇ ਜਾਂ ਫਿਰ ਜਦੋਂ ਅਸੀਂ ਬਾਜ਼ਾਰ ਜਾਈਏ ਤੇ ਸਬਜ਼ੀ ਵਾਲਾ ਥੈਲਾ ਚੁੱਕ ਕੇ ਲਿਆਵੇ। ਨਹੀਂ, ਇਸ ਦਾ ਭਾਵ ਇਹ ਹੈ ਕਿ ਪਰਮਾਤਮਾ ਹਮੇਸ਼ਾ ਸਾਨੂੰ ਚੰਗਾ ਕੰਮ ਕਰਨ ਦੀ ਸ਼ਕਤੀ ਦੇਵੇ ਤਾਂ ਜੋ ਅਸੀਂ ਹਮੇਸ਼ਾ ਚੰਗੇ ਕਰਮ ਕਰਦੇ ਰਹੀਏ। ਪਰਮਾਤਮਾ ਵੀ ਉਸੇ ਦੀ ਹੀ ਮਦਦ ਕਰਦਾ ਹੈ ਜੋ ਆਪਣੀ ਮਦਦ ਆਪ ਕਰਦਾ ਹੈ।

ਅਸੀਂ ਸਾਰੀ ਜ਼ਿੰਦਗੀ ਆਪਣੇ ਰੋਜ਼ਮਰਾ ਦੇ ਕੰਮ ਕਰਨ ਵਿਚ ਯਤਨਸ਼ੀਲ ਰਹਿੰਦੇ ਹਾਂ। ਹਰ ਵੇਲੇ ਭੱਜ ਨਸ ਕਰਕੇ ਕੰਮ ਪੂਰਾ ਕਰਨ ਦੀ ਕੋਸ਼ਿਸ਼ ਕਰਦੇ ਹਾਂ ਅਤੇ ਇਸ ਗੱਲ ਤੋਂ ਸੰਤੁਸ਼ਟ ਵੀ ਹੁੰਦੇ ਹਾਂ ਕਿ ਅਖੀਰਕਾਰ ਅਸੀਂ ਸਫ਼ਲ ਹੋ ਗਏ। ਪਰ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਪਰਮਾਤਮਾ ਦੀ ਸ਼ਕਤੀ ਅਤੇ ਉਸ ਦੀ ਮਰਜ਼ੀ ਦੇ ਨਾਲ ਹੀ ਅਸੀਂ ਸਭ ਕਾਰਜ ਕਰਨ ਵਿਚ ਸਮਰੱਥ ਹੋਏ ਹਾਂ।

ਉਪਰੋਕਤ ਸਾਰੀਆਂ ਗੱਲਾਂ ਹੋ ਸਕਦਾ ਹੈ ਕਿ ਕਈਆਂ ਨੂੰ ਫਿਲਾਸਫ਼ੀ ਜਾਪਣ, ਪਰ ਪਿਛਲੇ ਦਿਨੀਂ ਮੈਂ ਇਕ ਕਹਾਣੀ ਪੜ੍ਹੀ ਕਿ ਇਕ ਸੰਤ ਮਹਾਤਮਾ ਜੀ ਸਨ ਜੋ ਆਪਣੀ ਉਮਰ ਕਰਕੇ ਆਪਣੇ ਨਿੱਤ ਕਰਮ ਕਰਨ ਵਿੱਚ ਅਸਮਰਥ ਹੋ ਗਏ। ਉਹ ਜੰਗਲ ਜਾਣ ਅਤੇ ਇਸ਼ਨਾਨ ਕਰਨ ਵਿਚ ਆਪਣੇ ਸ਼ਾਗਿਰਦਾਂ ਦੀ ਮਦਦ ਲੈਂਦੇ ਸਨ। ਉਹ ਆਪਣੇ ਸ਼ਾਗਿਰਦਾਂ ਨੂੰ ਆਵਾਜ਼ ਮਾਰਦੇ ਤੇ ਕੋਈ ਇਕ ਦੋ ਜਣੇ ਆ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਨਿੱਤ ਕਰਮ ਤੋਂ ਨਿਵਰਿਤ ਕਰਵਾ ਦੇਂਦੇ। ਸਿਲਸਿਲਾ ਇਸੇ ਤਰ੍ਹਾਂ ਚਲਦਾ ਰਿਹਾ। ਹੌਲੀ-ਹੌਲੀ ਮਹਾਤਮਾ ਜੀ ਹੋਰ ਕਮਜ਼ੋਰ ਹੋਣ ਲੱਗ ਪਏ ਤੇ ਉਨ੍ਹਾਂ ਦੇ ਸ਼ਿਸ਼ ਵੀ ਥੋੜ੍ਹੀ ਅਣਗਹਿਲੀ ਕਰਨ ਲੱਗ ਪਏ। ਹੁਣ ਉਨ੍ਹਾਂ ਨੂੰ ਬੁਲਾਉਣ ਵਾਸਤੇ ਜਿਆਦਾ ਜ਼ੋਰ ਦੀ ਆਵਾਜ਼ ਲਗਾਉਣੀ ਪੈਂਦੀ ਤੇ ਇੰਤਜ਼ਾਰ ਵੀ ਕਰਨਾ ਪੈਂਦਾ। ਬੜੀ ਮੁਸ਼ਕਿਲ ਸਥਿਤੀ ਹੋ ਰਹੀ ਸੀ।

ਫਿਰ ਮਹਾਤਮਾ ਜੀ ਨੇ ਮਹਿਸੂਸ ਕੀਤਾ ਕਿ ਕੁਝ ਦਿਨਾਂ ਤੋਂ ਉਨ੍ਹਾਂ ਦਾ ਨਿੱਤ ਕਰਮ ਕੋਈ ਬੜੇ ਪਿਆਰ ਨਾਲ ਅਤੇ ਸਹਿਜ ਭਾਵ ਨਾਲ ਕਰ ਰਿਹਾ ਸੀ, ਜਿਸਦਾ ਸਪਰਸ਼ ਵੀ ਬੜਾ ਕੋਮਲ ਸੀ। ਉਨ੍ਹਾਂ ਨੇ ਜਦੋਂ ਧਿਆਨ ਨਾਲ ਦੇਖਿਆ ਤੇ ਉਥੇ ਈਸ਼ਵਰ ਆਪ ਉਪਸਥਿਤ ਸਨ। ਮਹਾਤਮਾ ਜੀ ਨੇ ਹੱਥ ਜੋੜ ਕੇ ਨਮਸਕਾਰ ਕੀਤੀ ਤੇ ਕਿਹਾ ਕਿ ਹੇ ਈਸ਼ਵਰ ਜਦੋਂ ਤੁਸੀਂ ਆਪ ਮੇਰਾ ਧਿਆਨ ਰਖ ਰਹੇ ਹੋ ਤਾਂ ਤੁਸੀਂ ਮੈਨੂੰ ਮੁਕਤੀ ਕਿਉਂ ਨਹੀਂ ਦੇ ਦੇਂਦੇ। ਈਸ਼ਵਰ ਨੇ ਕਿਹਾ ਕਿ ਮਨੁੱਖ ਨੂੰ ਆਪਣੇ ਕਰਮ ਤੇ ਕੱਟਣੇ ਹੀ ਪੈਣੇ ਹਨ। ਮਹਾਤਮਾ ਜੀ ਨੇ ਪੁੱਛਿਆ ਕਿ ਕੀ ਮੇਰੇ ਕਰਮ ਆਪ ਜੀ ਦੀ ਕ੍ਰਿਪਾ ਤੋਂ ਵੀ ਉੱਪਰ ਹਨ ? ਕ੍ਰਿਪਾ ਕਰਕੇ ਮੇਰੇ ਕਰਮਾਂ ਨੂੰ ਜਲਦੀ ਕੱਟ ਕੇ ਮੈਨੂੰ ਮੁਕਤੀ ਦਿਓ।

ਇਸ ਤੇ ਈਸ਼ਵਰ ਨੇ ਸਮਝਾਇਆ ਕਿ ਕਰਮ ਤਿੰਨ ਤਰ੍ਹਾਂ ਦੇ ਹੁੰਦੇ ਹਨ।

ਮੰਦ ( mild)

ਤੀਵਰ (strong)

ਤੀਵਰਤਮ ( very strong)

ਮੰਦ ਕਰਮ ਪਰਮਾਤਮਾ ਦਾ ਨਾਮ ਜਪਣ ਨਾਲ ਕੱਟੇ ਜਾਂਦੇ ਹਨ।

ਤੀਵਰ ਕਰਮ ਪਰਮਾਤਮਾ ਦਾ ਨਾਮ ਜੱਪਣ, ਸਾਧੂ ਸੰਤਾਂ ਦਾ ਸੰਗ ਕਰਕੇ ਅਤੇ ਕਥਾ ਕੀਰਤਨ ਕਰਕੇ ਕੱਟੇ ਜਾਂਦੇ ਹਨ। ਤੀਵਰਤਮ ਕਰਨ ਕੱਟਣ ਵਾਸਤੇ ਨਾਮ ਜਪਣਾ, ਸਾਧੂ ਸੰਤਾਂ ਦੀ ਸੰਗਤ ਅਤੇ ਕਥਾ ਕੀਰਤਨ ਦੇ ਨਾਲ-ਨਾਲ ਈਸ਼ਵਰ ਨੂੰ ਆਪ ਆਉਣਾ ਪੈਂਦਾ ਹੈ। ਇਸ ਲਈ ਮੈਂ ਤੇਰੀ ਮਦਦ ਕਰ ਰਿਹਾ ਹਾਂ।

ਕਿਉਂਕਿ ਕਰਮ ਤੇ ਕੱਟਣੇ ਹੀ ਪੈਣੇ ਹਨ।

ਇਹ ਕਹਾਣੀ ਪੜ੍ਹ ਕੇ ਪਹਿਲਾਂ ਮੈਂ ਵੀ ਇਸ ਨੂੰ ਆਮ ਕਹਾਣੀਆਂ ਵਾਂਗ ਸਮਝ ਕੇ ਅਣਗੌਲਿਆਂ ਕਰ ਦਿੱਤਾ ਕਿ ਇਹ ਸੱਚੀ ਕਹਾਣੀ ਨਹੀਂ ਹੈ। ਪਰ ਹੁਣ ਮੈਂ ਇਹ ਸਭ ਕੁਝ ਸੱਚ ਹੁੰਦਾ ਵੇਖ ਰਹੀ ਹਾਂ। ਹੁਣ ਮੈਨੂੰ ਇਸ ਸੱਚਾਈ ਨੂੰ ਸਿੱਧ ਕਰਨ ਲਈ ਕਿਸੇ ਵੀ ਸਬੂਤ ਜਾਂ ਕਿਸੇਵੀ ਪ੍ਰਮਾਣ ਦੀ ਜ਼ਰੂਰਤ ਨਹੀਂ ਜਾਪਦੀ।

ਸੰਸਕ੍ਰਿਤ ਦਾ ਇਕ ਸ਼ਲੋਕ ਹੈ

"ਪ੍ਰਤਯਕਸ਼ਮ ਕਿੰਮ ਪ੍ਰਮਾਣਮ।"

ਅਰਥਾਤ ਪ੍ਰਤੱਖ ਨੂੰ ਪ੍ਰਮਾਣ ਦੀ ਕੀ ਜ਼ਰੂਰਤ ਹੈ।

ਸਾਡੇ ਇਸ਼ਟ ਦੇਵ ਅਤੇ ਪਰਮ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿੱਖ ਜਗਦੀਸ਼ ਸਿੰਘ (ਵਰਿਆਮ) ਦੇ ਤੀਵਰਤਮ ਕਰਮਾਂ ਨੂੰ ਕੱਟਣ ਵਿਚ ਸਹਾਈ ਹੋ ਰਹੇ ਹਨ। ਸਤਿਗੁਰੂ ਜੀ ਹਮੇਸ਼ਾ ਹੀ ਆਪਣੇ ਸਿੱਖ ਤੇ ਕ੍ਰਿਪਾ ਬਰਸਾਂਦੇ ਰਹੇ ਹਨ। ਸਮੁੱਚੇ ਜੀਵਨ ਕਾਲ ਵਿੱਚ ਉਹ ਹਮੇਸ਼ਾ ਹੀ ਉਹਨਾਂ ਦੇ ਅੰਗ-ਸੰਗ ਸਹਾਈ ਰਹੇ ਅਤੇ ਹੁਣ ਜੀਵਨ ਦੇ ਅੰਤਿਮ ਕਾਲ ਵਿੱਚ ਵੀ ਉਹ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਰੂਪ ਵਿੱਚ ਆ ਕੇ ਆਪਣੇ ਸਿੱਖ ਦੇ ਤੀਵਰਤਮ ਕਰਮਨ ਕਟਵਾ ਰਹੇ ਹਨ।


Namdhari Elibrary NamdhariElibrary@gmail.com

# ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਨੂੰ ਦੇਣ

*—ਜਗਦੀਸ਼ ਸਿੰਘ ਵਰਿਆਮ*



ਜਦੋਂ ਸ਼ਾਸਤ੍ਰੀ ਸੰਗੀਤ ਦੀ ਗੱਲ ਚਲਦੀ ਹੈ ਤਾਂ ਇਕ ਸ਼ਖਸੀਅਤ ਦਾ ਨਾਮ ਬਹੁਤ ਸਨਮਾਨ ਅਤੇ ਸਤਿਕਾਰ ਨਾਲ ਲਿਆ ਜਾਂਦਾ ਹੈ। ਉਹ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਜਿਹਨਾਂ ਨੂੰ ੨੧ ਦਸੰਬਰ ਸੰਨ ੧੯੯੫ ਨੂੰ ਬਾਬਾ ਹਿਰਬਲਭ ਸੰਗੀਤ ਸੰਮੇਲਨ ਸਮੇਂ ਵਿਸ਼ੇਸ਼ ਤੌਰ ਤੇ ਸਨਮਾਨਿਤ ਕੀਤਾ ਗਿਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਸਾਰੇ ਸੰਸਾਰ ਵਿੱਚ ਫੈਲੇ ਹੋਏ ਲੱਖਾਂ ਨਾਮਧਾਰੀ (ਕੂਕੇ) ਸਿੱਖਾਂ ਦੇ ਸਤਿਗੁਰੂ ਮਹਾਰਾਜ ਹਨ। ਇਸੇ ਕਰਕੇ ਉਹ ਜੀਵਨ ਦੇ ਹਰ ਪੱਖ ਤੋਂ ਮਾਨਵਤਾ ਦੀ ਅਗਵਾਈ ਕਰਦੇ ਹਨ। ਆਪ ਜੀ ਦੀ ਸੰਗੀਤ ਵਿੱਚ ਉਚੇਚੀ ਦਿਲਚਸਪੀ ਹੈ ਅਤੇ ਆਪ ਖੁਦ ਉਚ ਪਾਏ ਦੇ ਸੰਗੀਤਕਾਰ ਹਨ। ਸੰਗੀਤਕਾਰਾਂ ਦੇ ਪ੍ਰਤਿਪਾਲਕ ਅਤੇ ਸੰਗੀਤ ਆਯੋਜਕਾਂ ਦੇ ਮੱਦਦਗਾਰ ਹਨ।

ਨਾਮਧਾਰੀ ਸਮਾਜ ਇਕ ਐਸਾ ਸਮਾਜ ਹੈ ਜੋ ਆਪਣੇ ਸਤਿਗੁਰੂ ਸਾਹਿਬਾਨ ਦੇ ਨਿਰਦੇਸ਼, ਆਦੇਸ਼ ਅਤੇ ਆਸਥਾ ਅਧੀਨ ਭਾਰਤ ਦੀ ਪੁਰਾਤਨ ਸੰਸਕ੍ਰਿਤੀ ਨੂੰ ਪਰਣਾਇਆ ਹੋਇਆ ਸਮਾਜ ਹੈ। ਇਸ ਸਮਾਜ ਦਾ ਜੀਵਨ ਦੇ ਬਾਕੀ ਅੰਗਾਂ ਤੋਂ ਇਲਾਵਾ ਭਾਰਤ ਦੇ ਆਜ਼ਾਦੀ ਅੰਦੋਲਨ ਵਿੱਚ ਵਿਸ਼ੇਸ਼ ਰੋਲ ਹੈ। ਜਦੋਂ ਪੰਜਾਬ ਉਤੇ ਅੰਗਰੇਜ਼ੀ ਹਕੂਮਤ ਕਾਇਮ ਹੋਣ ਨਾਲ ਸੰਪੂਰਨ ਭਾਰਤ ਉਤੇ ਅੰਗਰੇਜ਼ੀ ਤਸਲਤ ਕਾਇਮ ਹੋ ਗਿਆ ਤਾਂ ਇਸ ਅੰਧਕਾਰਮਈ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਰਵਜ, ਸਰਬ ਸਤਿਕਾਰਤ ਪੂਜਯ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਸੂਰਜ ਵਾਂਗ ਉਦੈ ਹੋਇਆ। ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਸਰਕਾਰ ਨਾਲ ਅਸਹਿਯੋਗ ਅਤੇ ਸੁਦੇਸ਼ੀ ਵਸਤਾਂ ਵਰਤਣ ਦਾ ਮੰਤਰ ਦੇਸ਼ ਵਾਸੀਆਂ ਨੂੰ ਪੜ੍ਹਾਇਆ। ਧਾਰਮਕ ਅਤੇ ਰਾਜਸੀ ਤੌਰ ਤੇ ਸਾਹ-ਸਤ-ਹੀਣ ਹੋਏ ਲੋਕਾਂ ਦੀ ਆਤਮਕ ਉਚਤਾ ਅਤੇ ਬਲਵਾਨ ਚ੍ਰਿਤਰ ਦੀ ਉਸਾਰੀ ਵਾਸਤੇ, ਨਾਮ ਸਿਮਰਨ, ਦਇਆ, ਸੰਜਮ, ਤਿਆਗ, ਭ੍ਰਾਤਰੀ ਭਾਵ, ਏਕਤਾ ਅਤੇ ਆਪਾ ਕੁਰਬਾਨ ਕਰਨ ਦਾ ਬੀਜ ਉਹਨਾਂ ਦੇ ਮਨਾਂ ਵਿੱਚ ਬੀਜਿਆ।

ਉਸ ਵੇਲੇ ਇਸਤ੍ਰੀ ਜਾਤੀ ਦੀ ਹਾਲਤ ਬਹੁਤ ਨਿਘਰ ਚੁਕੀ ਸੀ। ਇਸ ਦਸ਼ਾ ਨੂੰ ਸੁਧਾਰ ਕੇ ਮੁੜ ਪਹਿਲਾਂ ਵਾਲੇ ਮਾਨ ਸਨਮਾਨ ਦੇ ਰੁਤਬੇ ਤੇ ਪਹੁੰਚਾਣ ਲਈ, ਇਸਤ੍ਰੀਆਂ ਨੂੰ ਵਿਦਿਆ ਪੜ੍ਹਾਉਣ, ਬਾਲ ਵਿਆਹ ਦਾ ਰਿਵਾਜ ਬੰਦ ਕਰਨ, ਪਰਦੇ ਦੇ ਰਿਵਾਜ ਦੀ ਮਨਾਹੀ ਕਰਨ ਅਤੇ ਹੋਰ ਸਮਾਜਕ ਸੁਧਾਰਾਂ ਦੇ ਨਾਲ ਨਾਲ ਅਜ ਦੇ ਇਤਿਹਾਸ ਵਿੱਚ ਸਭ ਤੋਂ ਪਹਿਲਾਂ, ਸਭ ਤੋਂ ਸਸਤੇ, ਦਾਜ ਦਹੇਜ ਰਹਿਤ, ਸਾਮੂਹਕ ਵਿਆਹ, ਅਨੰਦ ਕਾਰਜਾਂ ਦੀ ਰੀਤ ਪ੍ਰਚਲਤ ਕਰਕੇ ਇਕ ਹੋਰ ਇਨਕਲਾਬੀ ਕਦਮ ਚੁਕਿਆ। ਅੱਜ ਤਕ ਨਾਮਧਾਰੀਆਂ ਵਿੱਚ ਸ਼ਾਦੀਆਂ ਇਸੇ ਢੰਗ ਨਾਲ ਹੁੰਦੀਆਂ ਆ ਰਹੀਆਂ ਹਨ।

ਸਾਦਾ ਸਫੈਦ ਬਾਣਾ ਪਹਿਨਣਾ, ਨਾਮ ਸਿਮਰਨ, ਲੋਕ ਸੇਵਾ, ਗੁਰੂ ਪ੍ਰੀਤ ਆਸਥਾ, ਸਾਦਗੀ, ਸੰਜਮ, ਗਊ ਗਰੀਬ ਦੀ ਰਖਿਆ ਦੇਸ਼ ਪ੍ਰੇਮ ਦੀ ਭਾਵਨਾ, ਸਭ ਨਸ਼ਿਆਂ, ਮਾਸ, ਸ਼ਰਾਬ ਦਾ ਮੁਕੰਮਲ ਪਰਹੇਜ਼, ਚੋਰੀ ਯਾਰੀ ਠੱਗੀ ਦਾ ਤਿਆਗ ਇਹ ਕੁਝ ਅਸੂਲ ਸਨ ਜਿਨ੍ਹਾਂ ਤੇ ਦ੍ਰਿੜਤਾ ਨਾਲ ਚੱਲਣ ਕਰਕੇ ਕਲਿਜੁਗ ਵਿਚ ਹੀ ਸਤਿਜੁਗ ਸਥਾਪਤ ਕਰ ਦਿੱਤਾ।

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ੩ ਫਰਵਰੀ ੧੮੧੬ ਨੂੰ ਬਸੰਤ ਪੰਚਮੀ ਵਾਲੇ ਦਿਨ ਹੋਇਆ। ਆਪ ਨੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਵੀ ਜਵਾਨੀ ਸਮੇਂ ਨੌਕਰੀ ਕੀਤੀ


NamdhariElibrary NamdhariElibrary@gmail.com

ਸੀ। ਇਸ ਸਮੇਂ ਪੋਠੋਹਾਰ ਇਲਾਕੇ ਦੇ ਹਜ਼ਰੋ ਸ਼ਹਿਰ (ਜ਼ਿਲਾ ਅਟਕ) ਦੇ ਮਹਾਨ ਪੁਰਖ ਸਤਿਗੁਰੂ ਬਾਲਕ ਸਿੰਘ ਜੀ ਦੇ ਆਪ ਨੇ ਦਰਸ਼ਨ ਕੀਤੇ। ਗੁਰੂ ਬਾਲਕ ਸਿੰਘ ਜੀ ਨੇ ਆਪਣਾ ਵਾਰਸ ਥਾਪ ਕੇ ਗੁਰੂ ਰਾਮ ਸਿੰਘ ਜੀ ਨੂੰ ਪਰਚਾਰ ਵਾਸਤੇ ਆਗਿਆ ਕੀਤੀ। ਕਰੜੀ ਤੱਪ ਸਾਧਨਾ ਦੇ ਬਾਦ ਪਰਗਟ ਰੂਪ ਵਿੱਚ ਸੰਨ ੧੮੫੭ ਦੀ ਵਿਸਾਖੀ ਵਾਲੇ ਦਿਨ ਤੋਂ ਆਪਣੇ ਮੁੱਖ ਅਸਥਾਨ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿੱਚ ਇੱਕ ਵੱਡੇ ਸਮਾਗਮ ਨਾਲ ਸਤਿਗੁਰੂ ਰਾਮ ਸਿੰਘ ਜੀ ਨੇ ਕਾਰਜ ਕ੍ਰਮ ਅਰੰਭਿਆ।



ਰਾਜਸੀ ਕਾਰਜਯੋਜਨਾ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂ ਨਾਮਧਾਰੀਆਂ ਨੇ, ਸਰਕਾਰੀ ਸਕੂਲਾਂ ਕਚਿਹਰੀਆਂ ਅਤੇ ਡਾਕ ਪ੍ਰਬੰਧ ਅਤੇ ਵਿਦੇਸ਼ੀ ਵਸਤਾਂ ਦਾ ਬਾਈਕਾਟ ਕੀਤਾ। ਦੇਸ਼ ਵਿਚ ਬਾਈ ਸੂਬੇ (ਸੂਬੇਦਾਰ) ਨਿਯੁਕਤ ਕਰਕੇ, ਇਕ ਸਮਾਨੰਤਰ ਸਰਕਾਰ ਵੀ ਕਾਇਮ ਕੀਤੀ। ਕਸ਼ਮੀਰ, ਨੇਪਾਲ, ਅਫ਼ਗਾਨਿਸਤਾਨ, ਰੂਸ ਸਰਕਾਰਾਂ ਨਾਲ ਸੰਬੰਧ ਸਰਕਾਰ ਨੂੰ ਰੜਕਣ ਲੱਗੇ। ਆਮ ਲੋਕ ਸਤਿਗੁਰੂ ਰਾਮ ਸਿੰਘ ਜੀ ਨੂੰ ਪਾਤਸ਼ਾਹ ਅਤੇ ਸੱਚਾ ਪਾਤਸ਼ਾਹ ਕਹਿ ਰਹੇ ਸਨ। ਅੰਗਰੇਜ਼ ਸਰਕਾਰ ਗੁਰੂ ਰਾਮ ਸਿੰਘ ਜੀ ਦੀ ਲਹਿਰ ਨੂੰ ਕੁਚਲਣ ਦੇ ਬਹਾਨੇ ਲੱਭ ਰਹੀ ਸੀ।

ਪੰਜਾਬ ਵਿੱਚ ਗਊਕਸ਼ੀ ਕਰਨ ਵਾਸਤੇ ਨਵੇਂ ਨਵੇਂ ਸਥਾਪਤ ਕੀਤੇ ਬੁਚੜਖਾਨੇ ਪੰਜਾਬ ਦੀ ਅਣਖ ਲਈ ਵੰਗਾਰ ਸੀ। ਬੇਬਸ ਜਨਤਾ ਦਾ ਕੋਈ ਚਾਰਾ ਨਹੀਂ ਸੀ। ਇਸ ਸਮੇਂ ਨਾਮਧਾਰੀ (ਕੂਕੇ) ਸਿੱਖਾਂ ਨੇ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲਾ ਆਦਿਕ ਥਾਵਾਂ ਤੇ ਬੁੱਚੜਾਂ ਨੂੰ ਕਤਲ ਕਰ ਕੇ ਗਊਆਂ ਨੂੰ ਆਜ਼ਾਦ ਕਰਵਾਇਆ। ਫਲਸਰੂਪ ਅੰਗਰੇਜ਼ ਸਰਕਾਰ ਨੂੰ ਨਾਮਧਾਰੀਆਂ ਉੱਤੇ ਜ਼ੁਲਮ ਢਾਹੁਣ ਦਾ ਬਹਾਨਾ ਮਿਲ ਗਿਆ।

ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਵਿੱਚ ਸਿਲਸਲੇਵਾਰ ਨਾਮਧਾਰੀ ਸਿੰਘਾਂ ਨੂੰ ਪਬਲਿਕ ਤੌਰ ਤੇ ਫ਼ਾਂਸੀਆਂ ਤੇ ਚਾੜ੍ਹਿਆ ਗਿਆ। ਮਲੇਰਕੋਟਲਾ ਵਿਖੇ ਇਤਿਹਾਸਿਕ ਨਰ ਸੰਘਾਰ ਹੋਇਆ। ਬਗੈਰ ਮੁਕਦਮਾ ਚਲਾਇਆਂ ੧੭ ਅਤੇ ੧੮ ਜਨਵਰੀ ਨੂੰ ਨਾਮਧਾਰੀ ਸਿੱਖ ਤੋਪਾਂ ਨਾਲ ਉਡਾ ਦਿਤੇ ਗਏ। ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਮੁੱਖ ਸੂਬਿਆਂ ਸਹਿਤ ਦੇਸ਼-ਨਿਕਾਲਾ ਦਿਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਨੂੰ ਕਿਲ੍ਹਾ ਅਲਾਹਾਬਾਦ ਵਿਚ ਰੱਖਣ ਤੋਂ ਬਾਦ ਬਰ੍ਹਮਾ ਦੇਸ਼ ਦੇ ਸ਼ਹਿਰ ਰੰਗੂਨ ਵਿੱਚ ਕੈਦ ਕੀਤਾ ਗਿਆ ਅਤੇ ਬਹੁਤ ਸਾਰੇ ਨਾਮਧਾਰੀਆਂ ਨੂੰ ਬਰ੍ਹਮਾ, ਅਦਨ (ਅਰਬ) ਅਸੀਰ ਗੜ੍ਹ (ਯੂ. ਪੀ.), ਹਜ਼ਾਰੀ ਬਾਗ (ਬਿਹਾਰ-ਝਾਰਖੰਡ) ਦੀਆਂ ਜੇਹਲਾਂ ਵਿੱਚ ਕੈਦ ਕੀਤਾ ਗਿਆ। ਜਾਇਦਾਦਾਂ ਕੁਰਕ ਕੀਤੀਆਂ ਗਈਆਂ ਅਤੇ ਸਾਰੇ ਨਾਮਧਾਰੀ ਪੰਥ ਦੀਆਂ ਸਰਗਰਮੀਆਂ ਤੇ ਪਾਬੰਦੀ ਲਾਈ ਗਈ। ਸਤਿਗੁਰੂ ਜੀ ਦੇ ਨਿਵਾਸ ਸ੍ਰੀ ਭੈਣੀ ਸਾਹਿਬ ਨੂੰ ਖੁਰਦ ਬੁਰਦ ਕੀਤਾ ਗਿਆ ਅਤੇ ਉਥੇ ਪੁਲਿਸ ਦੀ ਵਿਸ਼ੇਸ਼ ਚੌਕੀ ਕਾਇਮ ਕਰਕੇ ਨਿਵਾਸ ਅਸਥਾਨ ਅਤੇ ਗੁਰਦੁਆਰੇ ਨੂੰ ਜੇਹਲ ਦਾ ਰੂਪ ਦਿਤਾ ਗਿਆ। ਭਾਰਤੀ ਇਤਿਹਾਸ ਦੀ ਇਹ ਪਹਿਲੀ ਘਟਨਾ ਹੈ ਕਿ ਕਿਸੇ ਅਸਥਾਨ ਨੂੰ ੫੦ ਸਾਲ ਵਾਸਤੇ ਲਗਾਤਾਰ ਪੁਲਿਸ ਨਿਗਰਾਨੀ ਹੇਠ ਰਖਿਆ ਗਿਆ ਹੋਵੇ। ਸਤਿਗੁਰੂ ਰਾਮ ਸਿੰਘ ਜੀ ਨੇ ਬਰ੍ਹਮਾ ਵਿਚੋਂ ਹੀ ਇਕ ਸੰਦੇਸ਼ ਰਾਹੀਂ ਆਪਣੇ ਛੋਟੇ ਭਰਾਤਾ ਸਤਿਗੁਰੂ ਹਰੀ ਸਿੰਘ ਜੀ ਨੂੰ ਨਾਮਧਾਰੀ ਪੰਥ ਦਾ ਆਪਣੇ ਥਾਂ ਸਿਰ-ਕਰਤਾ ਸਥਾਪਤ ਕੀਤਾ। ਨਾਮਧਾਰੀ ਇਤਿਹਾਸ ਬਹੁਤ ਵਿਸਤ੍ਰਿਤ ਅਤੇ ਲੂੰ ਕੰਡੇ ਖੜ੍ਹੇ ਕਰਨ ਵਾਲਾ ਹੈ। ਇਥੇ ਗੱਲ ਕੇਵਲ ਇਹ ਕਰਨ ਵਾਲੀ ਹੈ ਕਿ ਗੁਰੂ ਹਰੀ ਸਿੰਘ ਅਤੇ ਸਮੁੱਚੇ ਨਾਮਧਾਰੀ ਸਮਾਜ ਵਾਸਤੇ ਇਹ ਸਮਾਂ ਭਾਰੀ ਸਰਕਾਰੀ ਕਰੋਪੀ ਅਤੇ ਮੁਸੀਬਤ ਵਾਲਾ ਸੀ, ਪਰ ਉਹਨਾਂ ਨੇ ਇਹ ਸਾਰਾ ਕੁਝ ਬਹਾਦਰੀ ਨਾਲ ਬਰਦਾਸ਼ਤ ਕੀਤਾ ਪਰ ਕਿਸੇ ਵੀ ਹਾਲਤ ਵਿੱਚ ਈਨ ਨਹੀਂ ਮੰਨੀ। ਨਾਮਧਾਰੀ ਹਮੇਸ਼ਾ ਬਦੇਸ਼ੀ ਬਰਤਾਨਵੀ ਹਕੂਮਤ ਦੇ ਪੱਕੇ ਦੁਸ਼ਮਨਾਂ ਦੀ ਅਗਲੀ ਕਤਾਰ ਵਿੱਚ ਰਹੇ।

ਪਾਬੰਦੀ ਦੇ ਇਹਨਾਂ ਪੰਜਾਹਾਂ ਸਾਲਾਂ ਦੌਰਾਨ ਗੁਰੂ ਹਰੀ ਸਿੰਘ ਜੀ ਦੇ ਘਰ ਬਹੁਤ ਪਰਤਾਪਵਾਨ ਸਪੁੱਤਰ ਪੈਦ ਹੋਇਆ, ਨਾਮ ਪ੍ਰਤਾਪ ਸਿੰਘ ਰੱਖਿਆ ਗਿਆ, ਜੋ ਬਾਦ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਦੇ ਨਾਮ ਨਾਲ ਬਹੁਤ ਮਸ਼ਹੂਰ ਹੋਏ। ਨਾਮਧਾਰੀਆਂ ਦੇ ਸਮਾਜਕ, ਧਾਰਮਕ ਅਤੇ ਰਾਜਸੀ ਰਹਿਨੁਮਾ ਹੋਣ ਦੇ ਨਾਲ ਨਾਲ ਉਹ ਬਹੁਤ ਕੁਸ਼ਲ ਸੰਗੀਤਕਾਰ ਸਨ ਅਤੇ ਤਾਊਸ ਦਿਲਰੁਬਾ


Namdhari Elibrary NamdhariElibrary@gmail.com

ਸਾਜ਼ ਦੇ ਸਿਧ ਹਸਤ ਵਾਦਕ ਤੇ ਗਾਇਕ ਸਨ। ਉਹਨਾਂ ਦੇ ਸਮੇਂ ਵਿੱਚ ਸ੍ਰੀ ਭੈਣੀ ਸਾਹਿਬ ਵਿੱਚ ਜਿਥੇ ਅਨੇਕਾਂ ਹੋਰ ਕਾਨਫਰੰਸਾਂ ਜਿਵੇਂ ਹਿੰਦੂ ਸਿੱਖ ਮਿਲਾਪ ਕਾਨਫਰੰਸ, ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ, ਆਦਿਕ ਹੋਈਆਂ ਉਥੇ ਗੁਰਮਤਿ ਸੰਗੀਤ ਮੁਕਾਬਲੇ ਜਾਂ ਵਡਾ ਇਨਾਮੀ ਸਮਾਰੋਹ ਵੀ ਹੋਇਆ। ਇਸ ਦੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੇ ਨਾਮੀ ਗਰਾਮੀ ਸੰਗੀਤ ਕਲਾਕਾਰਾਂ ਨੂੰ ਸ੍ਰੀ ਭੈਣੀ ਸਾਹਿਬ ਸਦ ਕੇ ਸੰਮੇਲਨ ਕਰਵਾਏ। ਉਸਤਾਦ ਨਜ਼ਾਕਤ ਅਲੀ, ਸਲਾਮਤ ਅਲੀ ਬਚਪਨ ਵਿੱਚ ਹੀ ਸ੍ਰੀ ਭੈਣੀ ਸਾਹਿਬ ਆਪਣੇ ਦਾਦਾ ਨਾਲ ਜਾਂਦੇ ਰਹੇ। ........ ਸ੍ਰੀ ਭੈਣੀ ਸਾਹਿਬ ਵਿਚ ਵਿਦਿਆਲਾ ਸਥਾਪਤ ਕਰਕੇ ਆਪਣੇ ਦੋਹਾਂ ਸਾਹਿਬਜ਼ਾਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਅਤੇ ਹੋਰ ਸਿੱਖ ਬੱਚਿਆਂ ਨੂੰ ਸ਼ਾਸਤ੍ਰੀ ਸੰਗੀਤ ਦੀ ਉਚੇਰੀ ਤਾਲੀਮ ਦਿਲਵਾਈ। ਦੇਸ਼ ਦੇ ਆਜ਼ਾਦੀ ਸੰਗਰਾਮ ਵਿੱਚ ਆਪ ਨੇ ਕਾਂਗਰਸ ਨੂੰ ਪੂਰਨ ਮਿਲਵਰਤਣ ਦਿਤਾ ਅਤੇ ਪੰਡਿਤ ਨਹਿਰੂ ਆਪ ਦੇ ਮਿਤਰਤਾ ਘੇਰੇ ਵਿੱਚ ਸਨ। ਪੰਡਿਤ ਜੀ ਦੋ ਵਾਰ ਸ੍ਰੀ ਭੈਣੀ ਸਾਹਿਬ ਆਪ ਦੇ ਦਰਸ਼ਨਾਂ ਨੂੰ ਗਏ ਸਨ।

ਸ੍ਰੀ ਭੈਣੀ ਸਾਹਿਬ ਵਿਚ ਪਾਬੰਦੀ ਕਾਲ ਸਮੇਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਸੰਨ ੧੯੨੦ ਵਿਚ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਦ ਸਤਿਗੁਰੂ ਜਗਜੀਤ ਸਿੰਘ ਜੀ ਸੰਨ ੧੯੫੯ ਵਿੱਚ ਗੱਦੀ ਤੇ ਸਸ਼ੋਭਿਤ ਹੋਏ। ਆਪ ਨੇ ਨਾਮਧਾਰੀ ਸਰਗਰਮੀਆਂ ਨੂੰ ਚੌਹ ਕੁੰਟੀ ਵਿਸਥਾਰ ਦਿਤਾ। ਆਪ ਜੀ ਨੇ ਹੋਰ ਜ਼ਿਕਰਯੋਗ ਸਰਗਰਮੀਆਂ ਤੋਂ ਇਲਾਵਾ ਸੰਗੀਤ ਦਾ ਬਹੁਤ ਪ੍ਰਚਾਰ ਪ੍ਰਸਾਰ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਹੀ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਦੀਆਂ ਸਾਰੀਆਂ ਵਿਧਾਵਾਂ ਵਿਚ ਹੀ ਪਾਰੰਗਤ ਹੋ ਗਏ ਸਨ। ਆਪ ਸ਼ਾਸਤ੍ਰੀ ਧਰੁਪਦ ਗਾਇਣ, ਗੁਰਮਤਿ ਗਾਇਣ (ਕੀਰਤਨ) ਤਾਊਸ, ਦਿਲਰੁਬਾ, ਤਬਲਾ ਪਖਾਵਜ ਵਾਦਨ ਵਿੱਚ ਪਾਰੰਗਤ ਹਨ।

ਆਪ ਪਾਸ ਪੁਰਾਣੇ ਰਬਾਬੀਆਂ ਅਤੇ ਸੰਗੀਤਕਾਰਾਂ ਦੀਆਂ ਬੰਦਸ਼ਾਂ ਦਾ ਅਮੁਕ ਖ਼ਜ਼ਾਨਾ ਸੁਰੱਖਿਅਤ ਹੈ। ਆਪ ਨੇ ਖੁਦ ਵੀ ਕਈ ਬੰਦਸ਼ਾਂ ਕੰਪੋਜ਼ ਕੀਤੀਆਂ ਹਨ ਅਤੇ ਤਾਲ ਦੇ ਖੇਤਰ ਵਿੱਚ ਖੰਡ ਮਾਤਰਾਵਾਂ ਵਾਲੇ ਤਾਲਾਂ ਦਾ ਵੀ ਅਵਿਸ਼ਕਾਰ ਕੀਤਾ ਹੈ ਜਿਵੇਂ ਸਾਢੇ ੧੬ ਮਾਤਰਾਂ, ਪੌਣੇ ਪੰਦਰਾਂ ਮਾਤਰਾਂ ਆਦਿ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਜੀ ਦੀ ਸਿਮ੍ਰਤੀ ਵਿੱਚ ਅਨੇਕਾਂ "ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ" ਅਤੇ ਹੋਰ ਸਮਾਗਮ ਕੀਤੇ। ਦਿੱਲੀ, ਲਖਨਊ, ਬੰਬਈ, ਔਰੰਗਾਬਾਦ, ਬੰਗਲੌਰ, ਜੰਮੂ, ਚੰਡੀਗੜ੍ਹ, ਗਵਾਲੀਅਰ, ਜਲੰਧਰ, ਬੈਂਕੋਕ, ਨੈਰੋਬੀ, ਲੰਡਨ, ਟਰਾਂਟੋ ਆਦਿ ਥਾਵਾਂ ਤੇ ਸੰਗੀਤ ਦੀਆਂ ਧੁੰਨਾਂ ਗੂੰਜੀਆਂ ਹਨ।

ਭਾਰਤੀ ਸ਼ਾਸਤ੍ਰੀ ਸੰਗੀਤ ਦੀਆਂ ਮਹਾਨ ਅਨੁਭੂਤੀਆਂ ਸਤਿਗੁਰੂ ਜੀ ਦੀ ਹਜ਼ੂਰੀ ਭਰਦੀਆਂ ਰਹੀਆਂ ਹਨ। ਪੰਡਿਤ ਮਹਾਂ ਦੇਵ ਕੱਥਕ, ਉਸਤਾਦ ਵਲਾਇਤ ਖਾਂ, ਇਮਰਤ ਖਾਂ, ਪੰਡਿਤ ਰਵੀ ਸ਼ੰਕਰ ਉਸਤਾਦ ਅਮਜਦ ਅਲੀ ਖਾਂ, ਬਿਸਮਿਲਹਾ ਖਾਂ, ਭੀਮ ਸੈਨ ਜੋਸ਼ੀ, ਪੰਡਿਤ ਜੱਸ ਰਾਜ, ਕੁਮਾਰ ਗੰਧਰਵ, ਪੰਡਿਤ ਰਾਜਨ ਸਾਜਨ ਮਿਸ਼ਰਾ ਬੰਧੂ, ਸਿੰਘ ਬੰਧੂ ਤੇਜਪਾਲ ਸਿੰਘ ਸੁਰਿੰਦਰ ਸਿੰਘ, ਪੰਡਿਤ ਕ੍ਰਿਸ਼ਨਾ ਰਾਓ ਗਵਾਲੀਅਰ, ਪੰਡਿਤ ਹਰੀ ਪ੍ਰਸਾਦ ਚੌਰੱਸੀਆ, ਪੰਡਿਤ ਸ਼ਿਵ ਕੁਮਾਰ ਸ਼ਰਮਾ, ਪੰਡਿਤ ਰਾਮ ਨਰਾਇਣ, ਬਰਿਜ ਨਰਾਇਣ, ਉਸਤਾਦ ਸੁਲਤਾਨ ਖਾਂ, ਉਸਤਾਦ ਸਾਬਰੀ ਖਾਂ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸਾਦ, ਉਸਤਾਦ ਅੱਲਾ ਰੱਖਾ, ਉਸਤਾਦ ਜ਼ਾਕਰ ਹੁਸੈਨ, ਪੰਡਿਤ ਪ੍ਰੇਮ ਵਲਭ, ਪੰ. ਸਾਰਦਾ ਸਹਾਏ, ਪੰਡਿਤ ਰਾਮ ਜੀ ਮਿਸ਼ਰਾ, ਪੰਡਿਤ ਬਿਰਜੂ ਮਹਾਰਾਜ, ਪੰ. ਦੁਰਗਾ ਨਾਲ ਕੱਥਕ, ਭਜਨ ਸਪੋਰੀ, ਐਮ ਐਸ, ਪੰ. ਗੋਪਾਲ ਕ੍ਰਿਸ਼ਨ, ਵੀ.ਜੀ. ਜੋਗ, ਸਲਾਮਤ ਅਲੀ ਖਾਂ, ਪੰ. ਗੋਪਾਲ ਕ੍ਰਿਸ਼ਨ, ਸ੍ਰੀ ਸੁਜਾਤ ਹੁਸੈਨ ਖਾਂ ਅਤੇ ਅਨੇਕਾਂ ਹੋਰ ਮਸ਼ਹੂਰ ਹਸਤੀਆਂ ਇਹਨਾਂ ਸੰਗੀਤ ਸਮਾਗਮਾਂ ਵਿਚ ਭਾਗ ਲੈਂਦੀਆਂ ਰਹੀਆਂ ਹਨ। ਇਸ ਤੋਂ ਇਲਾਵਾ ਅਕਸਰ ਭੈਣੀ ਸਾਹਿਬ ਪਿੰਡ ਵਿੱਚ ਸਦਾ ਹੀ ਸੰਗੀਤ ਆਯੋਜਨ ਹੁੰਦੇ ਰਹੇ ਹਨ ਅਤੇ ਵੱਡੇ ਵੱਡੇ ਸੰਗੀਤਕਾਰ ਆਉਂਦੇ ਰਹਿੰਦੇ ਹਨ।

ਨਾਮਧਾਰੀ ਨੌਜੁਆਨਾਂ ਅਤੇ ਬੱਚਿਆਂ ਨੂੰ ਸੰਗੀਤ ਦੀ ਤਾਲੀਮ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੱਖ ਵੱਖ ਸ਼ਹਿਰਾਂ ਵਿੱਚ ਵਿਸ਼ੇਸ਼ ਪ੍ਰਬੰਧ ਕੀਤੇ ਹਨ ਅਤੇ ਜੇ ਇਹ ਕਹਿ ਲਿਆ ਜਾਂਵੇ ਕਿ ਸੰਗੀਤ ਦਾ ਭੈਣੀ ਸਾਹਿਬ ਘਰਾਨਾ ਹੀ ਸਥਾਪਤ ਹੋ ਗਿਆ ਹੈ ਤਾਂ ਇਹ ਗੱਲ ਗਲਤ ਨਹੀਂ। ਹਰ ਵੱਡੇ ਸੰਗੀਤਕਾਰ ਦੀ ਗਾਇਨ ਵਾਦਨ ਸ਼ੈਲੀ ਸਤਿਗੁਰੂ ਜੀ ਕੋਲ ਸੁਰੱਖਿਅਤ ਹੈ। ਗਾਇਣ, ਸਰੋਦ (ਰਬਾਬ ਵੀ) ਸਿਤਾਰ, ਸਾਰੰਗੀ, ਦਿਲਰੁਬਾ, ਤਾਰ ਸ਼ਹਿਨਾਈ, ਤਬਲਾ ਪਖਾਵਜ ਦੇ ਕਲਾਕਾਰ ਸਤਿਗੁਰੂ ਜੀ ਕੋਲ ਹਨ। ਇਹ ਦੇਸ਼ ਵਿੱਚ ਵੀ ਹਨ ਅਤੇ ਵਿਦੇਸ਼ ਵਿੱਚ ਵੀ। ਸਤਿਗੁਰੂ ਜੀ ਨੇ ਸੰਗੀਤ ਦਾ ਛੱਟਾ ਦੇ ਕੇ ਭਰਪੂਰ ਫਸਲ ਉਗਾਈ ਹੈ। ਜੇ ਬਹੁਤੇ ਨਾਮ ਨਾ ਵੀ ਗਿਣਾਨੇ ਹੋਣ ਤਾਂ ਇਸ ਵੇਲੇ, ਗੁਰਦੇਵ ਸਿੰਘ (ਸਰੋਦ), ਹਰਭਜਨ ਸਿੰਘ (ਗਾਇਣ ਅਤੇ ਸਿਤਾਰ), ਧਰਮਬੀਰ


NamdhariElibrary NamdhariElibrary@gmail.com

ਸਿੰਘ (ਸਿਤਾਰ), ਸੁਖਵਿੰਦਰ ਸਿੰਘ ਪਿੰਕੀ (ਤਬਲਾ), ਮੋਹਨ ਸਿੰਘ ਸੁਖਦੇਵ ਸਿੰਘ (ਗਾਇਣ), ਹਰਬੰਸ ਸਿੰਘ ਘੁੱਲਾ (ਗਾਇਣ), ਹਰਪ੍ਰੀਤ ਸਿੰਘ ਸੋਨੂ (ਤਬਲਾ), ਬਲਵੰਤ ਸਿੰਘ (ਗਾਇਣ, ਸਿਤਾਰ, ਸੰਤੂਰ, ਤਬਲਾ ਤੇ ਹੋਰ ਸਾਜ਼), ਹਰਜਿੰਦਰ ਸਿੰਘ, ਕਿਰਨਪਾਲ ਸਿੰਘ (ਸੰਤੂਰ), ਸੁਰਜੀਤ ਸਿੰਘ (ਸਾਰੰਗੀ), ਬਲਜੀਤ ਸਿੰਘ (ਤਾਰ ਸ਼ਹਿਨਾਈ ਤੇ ਗਾਇਣ) ਪਹਿਲੀ ਪਾਲ ਦੇ ਪ੍ਰਮੁੱਖ ਨਾਮ ਹਨ।

ਇਹਨਾਂ ਨੇ ਭਾਰਤ ਅਤੇ ਵਿਦੇਸ਼ ਦੇ ਪ੍ਰਮੁੱਖ ਸੰਗੀਤ ਸੰਮੇਲਨਾਂ ਵਿੱਚ ਕਲਾਕਾਰਾਂ ਵਜੋਂ ਭਾਗ ਲਿਆ ਹੈ ਅਤੇ ਆਪ ਵੀ ਸੰਮੇਲਨ ਆਯੋਜਤ ਕੀਤੇ ਹਨ। ਇਹਨਾਂ ਤੋਂ ਅਗੇ ਸੰਗੀਤਕਾਰਾਂ ਦੀਆਂ ਹੋਰ ਪੀਹੜੀਆਂ ਵੀ ਚਲਦੀਆਂ ਹਨ। ਬਾਲ ਸੰਗੀਤਕਾਰਾਂ ਦਾ ਇਕ ਹੋਰ ਵਰਗ ਵੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਆਪ ਆਪਣੇ ਹਜ਼ੂਰ ਬਿਠਾਕੇ ਪਿਆਰ ਵੀ ਦਿੰਦੇ ਹਨ ਅਤੇ ਸੰਗੀਤ ਅਭਿਆਸ ਵੀ ਕਰਾਉਂਦੇ ਹਨ। ਜਿਵੇਂ ਬਾਪ ਬੱਚੇ ਦੀ ਉਂਗਲੀ ਫੜਕੇ ਘੁੰਮਾਉਂਦਾ ਹੈ, ਇਵੇਂ ਸੰਗੀਤਕਾਰਾਂ ਨੂੰ ਰਜਵਾਂ ਪਿਆਰ ਦਿੰਦੇ ਹਨ। ਉਹਨਾਂ ਦੇ ਰਹਿਣ ਦਾ, ਤਾਲੀਮ ਦਾ ਸਾਰਾ ਖਰਚ ਦਿੰਦੇ ਹਨ। ਮਕਾਨ, ਕਾਰਾਂ ਆਦਿ ਦੀਆਂ ਸੁਵਿਧਾਵਾਂ ਵੀ ਬਖਸ਼ੀਆਂ ਹਨ। ਦੁਨਿਆਵੀ ਧੰਦਿਆਂ, ਰੋਟੀ ਪਾਣੀ, ਵਿਆਹ ਸ਼ਾਦੀ ਅਤੇ ਕਾਰੋਬਾਰ ਦੇ ਸਭ ਧੰਦਿਆਂ ਦੇ ਫਿਕਰ ਤੋਂ ਮੁਕਤ ਕੀਤਾ ਹੈ। ਸ੍ਰੀ ਭੈਣੀ ਸਾਹਿਬ ਵਿੱਚ ਨੌਜੁਆਨ ਬੱਚੇ ਬੱਚੀਆਂ ਦੇ ਸੰਮੇਲਨਾਂ ਵਿੱਚ ਭਾਰੀ ਗਿਣਤੀ ਵਿੱਚ ਸੰਗੀਤ ਪ੍ਰਤਿਆਸ਼ੀ ਹਿੱਸਾ ਲੈਂਦੇ ਹਨ।

ਸੰਗੀਤ ਸਿਖਿਆ ਦੇਣ ਵਾਸਤੇ, ਪੰਡਿਤ ਰਮਾ ਕਾਂਤ, ਡਾ. ਵਰਿੰਦਰ ਕੁਮਾਰ, ਪ੍ਰੋ. ਕਿਰਪਾਲ ਸਿੰਘ, ਸ੍ਰ. ਮਹਿੰਦਰ ਸਿੰਘ ਆਦਿਕ ਸਤਿਗੁਰੂ ਜੀ ਨੂੰ ਸੇਵਾਵਾਂ ਅਰਪਿਤ ਕਰਦੇ ਰਹੇ ਹਨ। ਹਰਿਵਲਭ ਸੰਗੀਤ ਸੰਮੇਲਨਾਂ ਸਮੇਂ ਸਤਿਗੁਰੂ ਜੀ ਭਰਪੂਰ ਮਾਇਕ ਸੇਵਾ ਵੀ ਦਿੰਦੇ ਆ ਰਹੇ ਹਨ।

ਪੰਜਾਬ ਵਿੱਚ ਸਾਸਤ੍ਰੀ ਸੰਗੀਤ ਨੂੰ ਕਾਇਮ ਰਖਣ ਅਤੇ ਵਿਕਸਿਤ ਕਰਨ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਮੁੱਖ ਯੋਗਦਾਨ ਹੈ।

ਮਹਿੰਦਰ ਸਿੰਘ ਮਠਾਰੂ "ਚਿਤਾਰ" | Mahinder Singh Matharu "Chitaar"

14 ਅਕਤੂਬਰ 2016

[illegible]

B 03 KATE RESIDENCY, DAPODI, PUNE - 411 012. MAHARASHTRA (INDIA)


Namdhari Elibrary NamdhariElibrary@gmail.com



—ਸੁਵਰਨ ਸਿੰਘ ਵਿਰਕ

ਬਿਆਲਵੀਂ ਵਰ੍ਹੇ ਗੰਢ

# ਮੈਂ ਕੀ ਆਖਾਂ?



ਇਕਤਾਲੀ ਵਰ੍ਹੇ ਪਹਿਲਾਂ, ਜੀਵਨ ਦੀ ਪਉੜੀ ਦੇ ਸੈਂਤੀਵੇਂ ਡੰਡੇ ਤੇ ਹੱਥ ਪਾਂਉਦਿਆਂ, ਜੁਆਨੀ ਦੀ ਟੀਸੀ ਨੂੰ ਛੋਹਣ ਦੇ ਨੇੜੇ ਅੱਪੜੇ, ਜਗਦੀਸ਼ ਸਿੰਘ ਵਰਿਆਮ ਹੋਰਾਂ, ਉਬਲਦੇ ਜਜ਼ਬਿਆਂ ਦੀ ਰੁੱਤ ਵਿਚ, ਇਕ ਸੁਪਨੇ ਨੂੰ ਸਾਕਾਰ ਕਰਨ ਦਾ ਮੁੱਢ ਬੰਨ੍ਹਿਆ ਸੀ। ਜਗਦੀਸ਼ ਸਿੰਘ ਵਰਿਆਮ ਆਪਣੇ ਪਰਿਵਾਰਿਕ ਪਰਿਵੇਸ਼ ਵੱਲੋਂ ਇਕ ਕਿਰਤੀ ਗੁਰਸਿੱਖ ਪਰਿਵਾਰ ਨਾਲ ਜੁੜਿਆ ਹੈ। ਇਹ ਪਰਿਵਾਰ ਸਿੱਖੀ ਦੀ ਉਸ ਨਾਮਧਾਰੀ ਸੰਪ੍ਰਦਾਇ ਦਾ ਅੰਗ ਹੈ ਜਿਸ ਦੇ ਬਾਨੀ, ਸਤਿਗੁਰੂ ਰਾਮ ਸਿੰਘ ਜੀ ਹਨ ਜਿਹਨਾਂ ਦੀ ਦੂਜੀ ਪਰਕਾਸ਼ ਸ਼ਤਾਬਦੀ, ਦੁਨੀਆਂ ਭਰ ਵਿਚ ਮਨਾਈ ਜਾ ਰਹੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਧਰਤੀ ਤੇ ਧਰਮ ਵਰਤਾਉਣ, ਬਸਤੀ ਵਾਦੀਆਂ, ਸਾਮੰਤਾਂ ਸ਼ਾਹੂਕਾਰਾਂ ਦੀ ਉਹ ਸੱਤਾ ਬਦਲ ਦੇਣ ਦਾ ਮੁੱਢ ਬੰਨ੍ਹਿਆ ਜੋ ਮਨੁੱਖ ਹੱਥੋਂ, ਮਨੁੱਖ ਦੀ ਲੁੱਟ ਚੋਂਘ ਕਰਵਾਉਂਦੀ ਹੈ। ਸਭ ਲਈ ਸਮਾਨ ਵਸੀਲਿਆਂ ਵਾਲੀ ਇਕ ਆਜ਼ਾਦੀ ਦੀ ਜੰਗ ਦਾ ਬਿਗਲ ਵਜਾਇਆ। ਅੰਗਰੇਜ਼ ਰਾਜ ਵਿਚ ਕੂਕਾ ਸਰਕਾਰ ਦਾ ਬਾਗੀ ਗਿਣਿਆ ਜਾਂਦਾ ਸੀ। ਇਹੋ ਜਿਹੇ ਵਿਚਾਰਾਂ ਦਾ ਸੰਚਾਰ, ਬਾਲ ਜਗਦੀਸ਼ ਸਿੰਘ ਦੇ ਕੰਨਾਂ ਵਿਚ, ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਨ ਵਾਲੇ ਬਾਪੂ ਨੱਥਾ ਸਿੰਘ ਦੇ ਬੋਲਾਂ ਦੁਆਰਾ ਹੋਣਾ ਸ਼ੁਰੂ ਹੋਇਆ। ਬਾਪੂ ਕਿਰਤੀ ਸਾਧੂ ਸੀ ਦਿਨ ਭਰ ਕਾਰ ਵਿਹਾਰ ਕਰਕੇ ਰਾਤ ਨੂੰ ਪਰਦੇਸੀ ਪ੍ਰੀਤਮ ਦੇ ਬਿਰਹੇ ਵਿਚ, ਉਸਦੀ ਵਤਨ ਵਾਪਸੀ ਦੀਆਂ, ਅਰਜੋਈਆਂ ਕਰਨ ਵਾਲੇ ਸ਼ਬਦ ਪੜ੍ਹਣੇ।

ਕਾਲਜ ਦੀ ਪੜ੍ਹਾਈ ਮੁਕਾਉਣ ਦੇ ਸਮੇਂ ਬਾਅਦ, 1965 ਵਿਚ ਜਗਦੀਸ਼ ਸਿੰਘ ਵਰਿਆਮ ਉਹਨਾਂ ਦਸ ਦਿਨਾਂ ਵਿਚ, ਸ੍ਰੀ ਭੈਣੀ ਸਾਹਿਬ ਦੇ ਪਹਿਲੇ ਵਿਦਿਅਕ ਸੰਮੇਲਨ ਸਮੇਂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਕਟ ਸੰਪਰਕ ਵਿਚ ਆਏ। ਸਤਿਗੁਰੂ ਜੀ ਦੇ ਆਭਾ ਮੰਡਲ ਵੱਲ ਤਾਂ ਉਹ ਉਸ ਦਿਨ ਤੋਂ ਹੀ ਆਕਰਸ਼ਿਤ ਹੋ ਗਏ ਸਨ, ਜਿਸ ਦਿਨ 10 ਸਤੰਬਰ 1959 ਨੂੰ ਉਹਨਾਂ ਦੇ ਪਿਤਾ ਸਤਿਗੁਰੂ ਪਰਤਾਪ ਸਿੰਘ ਜੀ ਦੇ ਭੋਗ ਮੇਲੇ ਤੇ ਦਸਤਾਰ ਬੰਦੀ ਹੋਈ ਸੀ। ਇਹ ਇਕ ਸਬੱਬ ਬਣਿਆ ਕਿ ਸਤਿਗੁਰੂ ਜੀ ਉਸ ਦਿਨ ਆਪਣੇ ਨਵੇਂ ਅਧਿਆਤਮਿਕ ਜੀਵਨ ਵਿਚ ਅਤੇ ਵਰਿਆਮ ਹੋਰੀਂ ਬੀਬੀ ਬਖਸ਼ੀਸ਼ ਕੌਰ ਨਾਲ, ਇਸੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਗ੍ਰਹਿਸਤ ਜੀਵਨ ਵਿਚ ਪਰਵੇਸ਼ ਕਰ ਰਹੇ ਸਨ।

ਸਤਿਗੁਰੂ ਜਗਜੀਤ ਸਿੰਘ ਸੀ ਮਹਿਸੂਸ ਕਰਦੇ ਸਨ ਕਿ ਸਾਮਰਾਜੀਆਂ ਵਿਰੁੱਧ, ਅਸਹਿਯੋਗ ਅਤੇ ਬਾਈਕਾਟ ਦੀ ਲੜਾਈ ਲੜਦਿਆਂ, ਨਾਮਧਾਰੀ ਭਾਈਚਾਰਾਂ ਆਪਣੀਆਂ ਵਿਦਿਅਕ ਅਤੇ ਅਕਾਦਮਿਕ ਯੋਗਤਾਵਾਂ ਹਾਸਲ ਨਾਂ ਕਰਨ ਸਕਦਾ, ਆਧੁਨਿਕ ਗਿਆਨ ਵਿਗਿਆਨ ਵਿਚ ਪਛੜ ਗਿਆ ਸੀ। ਉਸ ਪਛੜੇਵੇਂ ਨੂੰ ਦੂਰ ਕਰਨ ਅਤੇ ਬਦਲ ਰਹੀ ਦੁਨੀਆਂ ਦੇ ਅਨੁਕੂਲ ਹੋਣ ਲਈ, ਆਪਣੇ ਮੂਲ ਨੂੰ ਕਾਇਮ ਰੱਖਦਿਆਂ, ਸਤਿਗੁਰੂ ਜੀ ਨੇ


NamdhariElibrary NamdhariElibrary@gmail.com

ਯੁਵਾਵਾਂ ਨੂੰ ਲਗਾਤਾਰ ਉਤਸ਼ਾਹਿਤ ਕੀਤਾ। ਉਹ ਆਪਣੇ ਪੰਥ ਦੇ ਸਾਹਿਤਕ, ਸਭਿਆਚਾਰਕ ਅਤੇ ਇਤਿਹਾਸਕ ਮੁਹਾਜ਼ ਤੇ ਲੜ ਸੱਕਣ ਵਾਲੇ, ਸੂਰਮਿਆਂ ਨੂੰ ਖੋਜ ਭਾਲ ਕੇ ਉਹਨਾਂ ਵਿਚ ਨਵੀਂ ਊਰਜਾ ਦਾ ਸੰਚਾਰ ਕਰਦੇ ਸਨ। ਜਗਦੀਸ਼ ਸਿੰਘ ਵਰਿਆਮ ਹੋਰੀ ਵੀ ਕਿਸੇ ਮੌਕੇ ਦੀ ਭਾਲ ਵਿਚ ਸਨ ਜਿਸ ਦੁਆਰਾ, ਉਹ ਸਤਿਗੁਰੂ ਜੀ ਦੇ ਸੁਪਨਿਆਂ ਦੀ ਪੂਰਤੀ ਹਿਤ ਕੋਈ ਮਾਧਿਆਮ ਬਣ ਸੱਕਣ।

ਨਾਮਧਾਰੀ ਪੰਥ ਵਿਚ ਸਾਹਿਤਕ ਪੱਤਰਕਾਰੀ ਦੇ ਖੇਤਰ ਵਿਚ ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚੱਕਰਵਰਤੀ, ਸੰਤ ਮੰਗਲ ਸਿੰਘ ਲਾਇਲਪੁਰੀ, ਮਾ. ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ, ਰਜਿੰਦਰ ਸਿੰਘ ਗੁਰੂ ਸਰ, ਆਤਮਾ ਸਿੰਘ ਸਨਖੱਤਰਵੀ, ਡਾ. ਅਮਰ ਭਾਰਤੀ ਆਦਿ ਵੱਡੇ ਨਾਮ ਸਨ। ਜਗਦੀਸ਼ ਸਿੰਘ ਵਰਿਆਮ ਨੇ ਆਪਣੇ ਸਮੇਂ ਦੇ ਯੁੱਗ-ਬੋਧ ਨੂੰ ਸਵੀਕਾਰਦਿਆਂ, ਸਾਹਿਤਕ ਪੱਤਰਕਾਰੀ ਦੇ ਖੇਤਰ ਵਿਚ, ਕੁਝ ਨਿਵੇਕਲੇ ਅੰਦਾਜ਼ ਨਾਲ ਹੀ 1975 ਈ. ਵਿਚ ਪ੍ਰਵੇਸ਼ ਕੀਤਾ। ਉਹਨਾਂ ਨੇ ਇਸ ਲਈ ਨਵੰਬਰ ਦੇ ਮਹੀਨੇ ਨੂੰ ਹੀ ਜਲੰਧਰ ਤੋਂ ਨਵੇਂ ਪੰਜਾਬੀ ਮਾਸਿਕ 'ਵਰਿਆਮ' ਦੇ ਪਰਵੇਸ਼ ਅੰਕ ਲਈ, ਕਿਉਂ ਚੁਣਿਆਂ? ਉਹਨਾਂ ਦੇ ਇਸ਼ਟ ਸਤਿਗੁਰੂ ਜਗਜੀਤ ਸਿੰਘ ਹੋਰਾਂ ਦਾ ਆਗਮਨ 22 ਨਵੰਬਰ 1920 ਈ. ਨੂੰ ਹੋਇਆ ਸੀ। ਇਸ ਤੋਂ ਤਿੰਨ ਕੁ ਵਰ੍ਹੇ ਪਹਿਲਾਂ 7 ਨਵੰਬਰ ਨੂੰ ਹੀ ਕਾਮਿਆਂ ਕਿਸਾਨਾਂ ਦੇ ਪਹਿਲੇ ਸੋਵੀਅਤ ਸਮਾਜਵਾਦੀ, ਗਣਤੰਤਰ ਦੇ ਸਾਂਝੇ ਰਾਜਾਂ ਦਾ ਲੈਨਿਨ ਦੀ ਅਗਵਾਈ ਹੇਠ ਰੂਸ ਵਿਚ ਗਠਨ ਹੋਇਆ ਸੀ। ਬਰਤਾਨਵੀ ਸਾਮਰਾਜੀਆਂ ਵਿਰੁੱਧ ਲੜਾਈ ਸਮੇਂ ਕੂਕਿਆਂ ਨੇ ਲੰਬਾ ਸਮਾਂ, ਗੁਆਂਢੀ ਰੂਸ ਨੂੰ ਫਰੰਗੀਆਂ ਵਿਰੁਧ ਸੈਨਿਕ ਸਹਾਇਤਾ ਪ੍ਰਦਾਨ ਕਰਨ ਲਈ ਪ੍ਰੇਰਿਆ ਸੀ। ਕੂਕੇ ਮਸਤਾਨੇ ਆਪਣੇ ਇਸ ਸੰਭਾਵਿਤ ਮਿੱਤਰ ਨੂੰ ਬੁਲਾਕੇ ਪ੍ਰਦੇਸੀ ਪੀਆ ਦੇ ਪੁਨਰ ਮਿਲਾਪ ਦੀਆਂ ਸੱਦਾਂ ਆਪਣੇ ਦੀਵਾਨਾਂ ਵਿਚ ਲਾਉਂਦੇ ਰਹੇ ਸਨ।

ਮਲੇਰ ਕੋਟਲੇ ਦੇ ਖੂਨੀ ਰਕੱੜ ਵਿਚ ਆਪਣੇ ਆਪ ਨੂੰ ਮਧਰਾ ਹੋਣ ਤੇ, ਤੋਪ ਦੇ ਦਹਾਨੇ ਤੋਂ ਨੀਵਾਂ ਰਹਿ ਜਾਣ ਕਾਰਨ, ਭਾਈ ਵਰਿਆਮ ਸਿੰਘ ਮਹਿਰਾਜ ਨੇ, ਵਾਹਣ ਦੀਆਂ ਢੀਮਾਂ ਦੀ ਥੜੀ ਬਣਾਕੇ, ਆਪਣਾ ਕੱਦ ਪੂਰਾ ਕਰਕੇ ਜਬਰੀ ਸ਼ਹੀਦੀ ਵਰੀ ਤਾਂ ਸਾਕਾ ਮਲ੍ਹੇਰ ਕੋਟਲਾ ਦੀ ਇਹ ਤੇ ਇਹੋ ਜਹੀਆਂ ਹੋਰ ਗਾਥਾਵਾਂ ਨੇ ਨਾਂ ਸਿਰਫ ਕੂਕਿਆਂ ਦਾ ਸਗੋਂ ਸਮੁੱਚੇ ਪੰਜਾਬੀ ਤੇ ਭਾਰਤੀਆਂ ਦਾ ਕੱਦ, ਦੁਨੀਆਂ ਭਰ ਦੇ ਸੰਗਰਾਮੀਆਂ ਦੀਆਂ ਨਜ਼ਰਾਂ ਵਿਚ ਉੱਚਾ ਕਰ ਦਿਤਾ। ਜਗਦੀਸ਼ ਸਿੰਘ ਜੀ ਨੇ ਵਰਿਆਮ ਨਾਂ ਦਾ ਪੰਜਾਬੀ ਮਾਸਿਕ ਕੀ ਸ਼ੁਰੂ ਕੀਤਾ ਕਿ ਉਹ ਖੁਦ ਵੀ ਜਗਦੀਸ਼ ਸਿੰਘ ਤੋਂ ਜਗਦੀਸ਼ ਸਿੰਘ ਵਰਿਆਮ ਹੋ ਗਏ। ਜਿਵੇਂ ਹੀਰ ਵਾਲਾ ਵਾਰਿਸ, ਸੱਸੀ ਵਾਲਾ ਹਾਸ਼ਮ, ਸੋਹਣੀ ਵਾਲਾ ਫਜ਼ਲ ਸ਼ਾਹ ਅਤੇ ਪ੍ਰੀਤ ਲੜੀ ਵਾਲਾ ਗੁਰਬਖਸ਼ ਸਿੰਘ, ਇਹਨਾਂ ਸਭਨਾਂ ਦੇ ਨਾਂ ਉਹਨਾਂ ਦੀਆਂ ਕਿਰਤਾਂ ਨਾਲ ਜੁੜ ਗਏ। ਇਹ ਗੱਲ ਵੱਖਰੀ ਹੈ, ਮੈਂ ਪਹਿਲਾਂ ਵੀ ਇਕ ਵੇਰ ਲਿਖਿਆ ਸੀ ਕਿ ਭਾਈ ਵਰਿਆਮ ਸਿੰਘ ਮਹਿਰਾਜ ਹੋਰਾਂ ਨੂੰ ਤਾਂ ਕੱਦ ਪੂਰਾ ਕਰਕੇ ਵਿਖਾਉਣ ਦਾ ਯਤਨ, ਇਕ ਵੇਰ ਹੀ ਕਰਨਾ ਪਿਆ ਸੀ ਪਰ ਸਾਡੇ ਵਰਿਆਮ ਜੀ ਨੂੰ, ਪਰਚੇ ਦਾ ਹਰ ਨਵਾਂ ਅੰਕ ਕੱਢਣ ਸਮੇਂ, ਹਰ ਮਹੀਨੇ, ਆਪਣੇ ਕੱਦ ਨੂੰ ਆਪਣੇ ਪਰਚੇ ਦੇ ਮਿਆਰ ਦੇ ਮੁਤਾਬਕ ਰੱਖਣ ਲਈ, ਅੱਖਰਾਂ ਅਤੇ ਸਾਧਨਾਂ ਰੂਪੀ ਢੀਮਾਂ ਦੀ ਥੜੀ ਜੋੜਨ ਦੀ ਕਵਾਇਦ ਕਰਨੀ ਪਈ। ਉਹਨਾਂ ਦੇ ਅਨੇਕ ਸ਼ੁਭ ਚਿੰਤਕਾਂ ਨੇ, ਉਹਨਾਂ ਨੂੰ ਇਸ ਬਿਖਮ ਪੈਂਡੇ ਵਾਲੀ, ਅਉਖੀ ਘਾਟੀ ਦੀ ਯਾਤਰਾ ਕਰਨ ਤੋਂ, ਸੁਚੇਤ ਕੀਤਾ ਸੀ। ਉਹਨਾਂ ਨੂੰ ਕਿਹਾ ਗਿਆ ਸੀ ਕਿ ਪੰਜਾਬੀ ਵਿਚ ਪਰਚਾ ਕੱਢਣਾ, ਉਹ ਵੀ ਤੁਹਾਡੇ ਵਰਗੇ ਪੁਰਖ ਦੁਆਰਾ, ਘਰ ਫੂਕ ਤਮਾਸ਼ਾ ਵੇਖਣਾ ਹੈ। ਪੰਜਾਬੀ ਪਰਚਿਆਂ ਦੀ ਉਮਰ ਬਹੁਤੀ ਲੰਮੀ ਨਹੀਂ ਹੁੰਦੀ। ਪਰ ਭਾ ਜੀ ਨੇ ਮਿਥੇ ਮਾਰਗ ਤੇ ਐਸੀ ਦ੍ਰਿੜਤਾ ਨਾਲ ਕਦਮ ਟਿਕਾਇਆ ਕਿ ਫਿਰ ਚੱਲ ਸੋ ਚੱਲ। ਉਹਨਾਂ ਆਪਣੇ ਪਰਚੇ ਦੀ 2000 ਈ. ਵਿਚ ਅਖਬਾਰੀ ਰਾਜਧਾਨੀ ਜਲੰਧਰ ਵਿਚ, ਇਸ ਸ਼ਾਨ ਨਾਲ ਸਿਲਵਰ ਜੁਬਲੀ ਮਨਾਈ ਕਿ ਸੱਜਣਾਂ ਮਿਤਰਾਂ ਨੇ ਉਦੋਂ ਹੀ ਕਾਮਨਾ ਕੀਤੀ ਕਿ ਉਹ ਇਸੇ ਹੀ ਸ਼ਾਨ ਨਾਲ, ਇਹਦੀ ਗੋਲਡਨ ਜੁਬਲੀ ਵੀ ਮਨਾਉਣਗੇ।

ਲੱਗਦਾ ਇਹੋ ਸੀ ਕਿ ਵਰਿਆਮ ਜੀ ਖੁਦ ਆਪਣੀ ਮਉਜੂਦਗੀ ਵਿਚ ਸਨੇਹੀਆਂ ਦਾ ਇਹ ਸੁਪਨਾ ਪੂਰਾ ਕਰਨ ਦੇ ਸਮਰੱਥ ਹੋਣਗੇ। ਪੂਰੇ ਚਾਲੀ ਵਰ੍ਹੇ ਜਿਹੋ ਜਿਹੇ ਵੀ ਆਰਥਿਕ, ਸਮਾਜੀਕ, ਸਰੀਰਕ ਜਾਂ ਪਰਿਵਾਰਿਕ ਹਾਲਾਤ ਬਣੇ, ਉਹ ਪਰਚਾ ਬਾਕਾਇਦਗੀ ਨਾਲ ਹਰ ਮਹੀਨੇ ਦੀ 28 ਤਾਰੀਖ ਨੂੰ ਡਾਕ ਵਿਚ ਪਾ ਦਿੰਦੇ ਸਨ। ਉਧਰੋਂ ਨਵਾਂ ਮਹੀਨਾਂ ਚੜ੍ਹਦਾ ਇਧਰੋਂ ਪਰਚਾ ਪਾਠਕਾਂ ਦੀ ਸਰਦਲ ਤੇ ਹੁੰਦਾ। ਸਰੀਰ ਕੁਝ ਸਮੇਂ ਤੋਂ ਅਸਵੱਸਥ ਚੱਲ ਰਿਹਾ ਸੀ। ਪਰ ਉਹ ਆਪਣੀ ਜਾਂ ਧਰਮ ਪਤਨੀ ਦੀ ਸਿਹਤ ਦੀ ਬਜਾਏ, ਪਰਚੇ ਪ੍ਰਤੀ ਆਪਣੀ ਵਚਨ ਬੱਧਤਾ ਨਿਭਾਈ ਗਏ। ਇਸ ਪਰਚੇ ਨੂੰ ਪੰਜਾਬੀ ਦੀਆਂ ਨਾਮਵਰ ਕਲਮਾਂ ਦਾ ਸੰਗ ਸਾਥ ਮਿਲਿਆ ਸੀ। ਜਗਦੀਸ਼ ਸਿੰਘ ਵਰਿਆਮ, ਅੰਦਰੋਂ ਬਾਹਰੋਂ ਇੱਕੋ ਜਿਹਾ, ਨਿੰਦਾ-ਪ੍ਰਸੰਸਾ, ਹਰਖ ਸੋਗ ਵਿਚ ਇਕੋ ਜਿਹਾ ਰਹਿਣ ਵਾਲਾ ਵਿਅਕਤੀ ਹੈ। ਖੁੱਲ੍ਹੀਆਂ ਬਾਹਾਂ ਨਾਲ ਵੱਡਿਆਂ ਛੋਟਿਆਂ ਦਾ ਸੁਆਗਤ ਕਰਨ ਵਾਲਾ। ਉਸ ਦੇ ਇਸ ਮਿਲਾਪੜੇ ਤੇ ਨਿੱਘੇ ਸੁਭਾਉ ਨੇ ਸੱਜਣ ਹੀ ਬਣਾਏ ਹਨ। ਉਂਜ ਉਹ ਅਜਾਤ ਸ਼ੱਤਰੂ ਹੈ।

ਉਸ ਦੇ ਪਰਚੇ ਦੀ ਸੁਰ, ਆਲਮੀ ਅਮਨ, ਸ਼ਾਂਤੀ


Namdhari Elibrary NamdhariElibrary@gmail.com

ਸੁਹਿਰਦਤਾ, ਪ੍ਰਗਤੀ, ਸਮਾਜਿਕ ਨਿਆਂ, ਫਿਰਕੂ ਇਕਜੁੱਟਤਾ, ਪੰਜਾਬੀ ਭਾਸ਼ਾ ਨੂੰ ਉਸਦਾ ਬਣਦਾ ਥਾਂ ਦਿਵਾਉਣ ਬਾਰੇ ਪ੍ਰਤੀਬੱਧਤਾ ਅਤੇ ਅੱਗੇ ਵਧੂ ਜੀਵਨ ਮੁੱਲਾਂ ਦੀ ਹਮਾਇਤ ਕਰਨ ਵਾਲੀ ਹੈ। ਉਹ ਰੰਗ ਭੇਦ, ਮਾਤੀ ਭੇਦ, ਲਿੰਗ ਭੇਦ ਅਤੇ ਸਮਾਜਿਕ ਭੇਦ ਭਾਵਾਂ ਵਿਰੁੱਧ ਕਾਰਜ ਸ਼ੀਲ ਹੈ। ਉਹ ਕਲਮ ਕਾਰਾਂ ਦਿਆਂ ਕਾਫਲਿਆਂ ਦਾ ਅੰਗ ਬਣਦਾ ਰਿਹਾ ਹੈ। ਦਰਅਸਲ ਉਹ ਇਕ ਸਾਹਿਤਕ ਕਾਮਾ ਹੈ। ਉਸ ਨੇ ਬਹੁਤ ਸਾਰੇ ਨਵੇਂ ਲੇਖਕਾਂ ਨੂੰ ਆਪਣੇ ਪਰਚੇ ਵਿਚ ਥਾਂ ਦੇ ਕੇ ਉਹਨਾਂ ਤੋਂ ਹੋਰ ਵੱਡੇ ਕੰਮ ਲਏ ਹਨ। ਉਸ ਨੇ ਪਰਚੇ ਦਾ ਸਾਹਿਤਕ ਮਿਆਰ ਕਾਇਮ ਰੱਖਦਿਆਂ ਹੋਇਆਂ, ਨਾਮਧਾਰੀ ਭਾਈਚਾਰੇ ਦੇ ਸਾਹਿਤਕ, ਇਤਿਹਾਸਕ ਪਛੜੇਂਵੇਂ ਨੂੰ ਘਟਾਉਣ ਵਿਚ, ਮੀਰੀ ਭੂਮਿਕਾ ਨਿਭਾਹੀ ਹੈ। ਇਸੇ ਲਈ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੁਣ ਸਤਿਗੁਰ ਉਦੇ ਸਿੰਘ ਜੀ ਵੀ ਉਸਦੇ ਅਬੋਲ ਸਹਾਇਕ ਹਨ।

ਸਿਹਤ ਇਹੋ ਜਿਹੀ ਸੀ ਕਿ ਸਤਿਗੁਰੂ ਉਦੇ ਸਿੰਘ ਜੀ ਨੇ ਆਪ ਨੂੰ, ਸ੍ਰੀ ਭੈਣੀ ਸਾਹਿਬ ਬਿਰਧਸ਼ਾਲਾ ਵਿਚ, ਵਿਸ਼ੇਸ਼ ਸਾਧਨ ਯਕਤ ਸਥਾਨ ਤੇ ਲਿਆਕੇ, ਉਹਨਾਂ ਦਾ ਬੁਢਾਪਾ ਸੁਖੀ ਬਨਾਉਣਾ ਚਾਹਿਆ, ਉਹ ਨਵੰਬਰ 2015 ਵਿਚ ਆਏ। ਦਸੰਬਰ ਦੇ ਆਖਰੀ ਦਿਨ ਇਕ ਐਸਾ ਅਟੈਕ ਹੋਇਆ ਕਿ 31 ਦਸੰਬਰ ਦੇ ਉਹ, ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਲੁਧਿਆਣੇ ਵਿਚ ਅਚੇਤ ਅਵਸਥਾ ਵਿਚ ਹਨ। ਉਦੋਂ ਦੇ ਹਸਪਤਾਲ ਹੀ ਹਨ। ਇਸ ਦੌਰਾਨ ਜੀਵਨ ਸਥਾਣ ਵੀ ਸਾਥ ਨਿਭਾਅ ਗਏ। ਪਹਿਲਾਂ ਉਹਨਾਂ ਦਾ ਭੋਗ ਜਨਵਰੀ ਵਿਚ ਪਿਆ ਹੁਣ ਅਕਤੂਬਰ ਵਿਚ ਵਰ੍ਹੀਣੇ ਦਾ ਵੀ।

ਖੁਸ਼ੀ ਇਹ ਹੈ ਕਿ ਉਹਨਾਂ ਦਾ ਛੋਟਾ ਭਾਈ ਨਰਾਇਣ ਸਿੰਘ, ਪੁੱਤਰੀ ਡਾ. ਰਜਵੰਤ ਕੌਰ ਲੁਧਿਆਣਾ, ਦਫਤਰੀ ਸਹਾਇਕ ਬਲਦੇਵ ਰਾਜ ਮਾਧੋਪੁਰੀ ਅਤੇ ਸੰਬੰਧੀ ਤਾਰਾ ਸਿੰਘ ਅਨਜਾਣ ਦੀ ਟੀਮ, ਵਰਿਆਮ ਨੂੰ ਹਰ ਮਹੀਨੇ, ਉਸੇ ਸ਼ਾਨ ਵਿਚ ਚੱਲਦਾ ਰੱਖ ਰਹੇ ਹਨ। ਪਾਠਕ, ਸ਼ੁਭਚਿੰਤਕ, ਲੇਖਕ, ਮਿੱਤਰ ਸੰਗੀ, ਸਾਥੀ ਉਹਨਾਂ ਲਈ ਫ਼ਿਕਰਮੰਦ ਹਨ।

ਉਹਨਾਂ ਦੇ ਸਾਹ ਚੱਲ ਰਹੇ ਹਨ, ਪਰ ਜੀਵਨ ਜੋਤ ਦੀ ਝਲਕ ਪਤਾ ਨਹੀਂ ਕਿੱਥੇ ਛੁਪੀ ਹੋਈ ਹੈ। ਮੈਨੂੰ ਸਮਝ ਨਹੀਂ ਆ ਰਹੀ ਕਿ ਮੈਂ ਉਹਨਾਂ ਲਈ ਕੀ ਕਾਮਨਾਂ ਕਰਾਂ? ਮੈਨੂੰ ਇਹ ਵੀ ਨਹੀਂ ਸਮਝ ਆ ਰਹੀ ਕਿ ਜਗਦੀਸ਼ ਸਿੰਘ ਹੋਰਾਂ ਦੇ ਲਹੂ ਮੁੜ੍ਹਕੇ ਨਾਲ ਪਲੇ ਪਰਚੇ, ਵਰਿਆਮ ਦੀ ਬਿਆਲਵੀਂ ਵਰ੍ਹੇ ਗੰਢ ਤੇ ਮੈਂ ਕੀ ਆਖਾਂ?

ਪਿੰਡ ਤੇ ਡਾਕ, ਕਰੀਵਾਲਾ (ਸਿਰਸਾ)
ਹਰਿਆਣਾ
ਫੋਨ- 99963-71716

# ਦਿਲਾਂ ਦੇ ਪਿਆਉ

—ਪ੍ਰੋ. ਕੁਲਵੰਤ ਔਜਲਾ

ਕੈਸਾ ਤੇਰਾ ਹੇਜ ਅਤੇ ਕੈਸਾ ਹੈ ਲਗਾਉ
ਤੋੜ ਦੇਵੇਂ ਪਲਾਂ ਵਿੱਚ, ਦਿਲਾਂ ਦੇ ਪਿਆਉ

ਸੱਤਾ ਦੇ ਹੰਕਾਰ ਵਿੱਚ, ਹੋ ਨਾ ਮਗਰੂਰ ਏਨਾ
ਥੋੜ ਚਿਰਾ ਹੁੰਦਾ, ਜ਼ੁਲਮ ਜ਼ਬਰ ਦਾ ਪੜਾਉ।

ਖੋਹ ਨਾ ਪਰਿੰਦਿਆਂ ਤੋਂ ਅੰਬਰ ਉਡਾਰੀਆਂ,
ਪਾਣੀਆਂ ਹਵਾਵਾਂ ਕੋਲ ਰਹਿਣ ਦੇਹ ਵਹਾਉ

ਤੋਲ ਕੇ ਤਾਂ ਦੇਖ ਕਦੇ ਤੇਰਾਂ ਤੇਰਾਂ ਬੰਦਿਆ
ਹਿੰਦਸਿਆਂ ਦਾ ਭੇੜ ਹੁੰਦੇ ਜੋੜ ਤੇ ਘਟਾਉ

ਬੀਜ ਨਾ ਨਫ਼ਰਤਾਂ ਤੇ ਵੰਡ ਨਾ ਵਿਤਕਰੇ
ਵੋਟਾਂ ਖਾਤਰ ਕਰਨਾ, ਫਿਰਕੂ ਪਾਸਾਉ

ਵੰਡਣ ਇਨਸਾਫ਼ ਸਭ ਨੂੰ ਕਾਇਦੇ ਕਾਨੂੰਨ ਤੇਰੇ
ਮਨਾਂ ਅਤੇ ਮਸਤਕਾਂ ਨੂੰ ਮਿਲੇ ਠਹਿਰਾਉ।

ਮਾਨਵੀ ਹੋ ਜਾਣ ਮਨ, ਪੰਘਰਨ ਹਮੇਸ਼ ਨਾੜਾਂ
ਕਲਮਾਂ ਨੂੰ ਦੇਵੇ ਮੌਲਾ ਰਹਿਮ ਤੇ ਰਹਾਉ

ਚੜ੍ਹੇ ਨਿੱਤ ਸੂਰਜ, ਸੁਪਨ ਸਵੇਰੇ ਲੈ ਕੇ
ਵਿਛੜਨ ਨਾ ਮੁੜ ਕਦੇ ਸਾਂਝੇ ਦਰਿਆਉ

ਸਭ ਕੁਝ ਮਿਲ ਜਾਂਦਾ, ਪੈਸੇ ਨਾਲ ਅੱਜ ਕੱਲ੍ਹ
ਮਿਲਦਾ ਨਹੀਂ ਮੁੱਲ ਪਰ ਚੈਨ ਤੇ ਟਿਕਾਉ

ਜ਼ਖ਼ਮਾਂ ਨੂੰ ਮੁੜ ਮੁੜ ਛੇੜ ਕੇ ਨਾ ਮਿਲੇਗਾ?
ਚੰਗੀ ਗੱਲ ਸ਼ਿਕਵਿਆਂ ਨੂੰ ਭੁੱਲੇ ਤੇ ਭੁਲਾਉ

ਛੋਟੀ ਜੇਹੀ ਅਰਜ਼ ਅਤੇ ਨਿੱਕਾ ਜੇਹਾ ਮਸ਼ਵਰਾ
ਖ਼ੌਫ ਦੀ ਥਾਂ ਦਿਲ ਵਿੱਚ ਬੀਜੋ ਹਰਿਆਉ

ਰੇਪ, ਦੰਗੇ, ਸਾੜਫੂਕ, ਦਹਿਸ਼ਤਾਂ ਨਾ ਹੁੰਦੀਆਂ
ਕੁਰਸੀਆਂ ਦੇ ਕੋਲ ਹੁੰਦਾ ਸੱਚਾ ਜੇ ਨਿਆਉ


Namdhari Elibrary NamdhariElibrary@gm

# ਖਿੜਦੇ-ਮਹਿਕਦੇ ਰੰਗਾਂ ਵਾਲੀ
# ਮਹਾਂ-ਸ਼ਖਸ਼ੀਅਤ



-ਵਰਿਆਮ ਸਿੰਘ ਸੰਧੂ

ਚੜ੍ਹਦੀ ਜਵਾਨੀ ਦੇ ਦਿਨੀਂ ਗੁਰਬਖਸ਼ ਸਿੰਘ ਪ੍ਰੀਤਲੜੀ ਮੇਰਾ ਆਦਰਸ਼ ਪੁਰਖ ਸੀ ਤੇ ਉਸਦੀਆਂ ਲਿਖਤਾਂ ਵਿਚ ਹੋਰਨਾਂ ਤੋਂ ਇਲਾਵਾ ਜਿਨ੍ਹਾਂ ਆਦਰਸ਼ ਮਹਾਂ-ਪੁਰਖਾਂ ਦਾ ਜ਼ਿਕਰ ਅਕਸਰ ਹੀ ਝਲਕਾਰੇ ਮਾਰਦਾ ਰਹਿੰਦਾ ਸੀ, ਉਹਨਾਂ ਵਿਚ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਉਹਨਾਂ ਦੇ ਸਾਹਿਬਜ਼ਾਦੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਦਾ ਨਾਂ ਵਰਨਣਯੋਗ ਹੈ। ਇੰਜ ਸਹਿਵਨ ਹੀ, ਧਾਰਮਿਕ ਬਿਰਤੀ ਨਾ ਹੋਣ ਦੇ ਬਾਵਜੂਦ, ਮੈਨੂੰ ਨਾਮਧਾਰੀ ਸਤਿਗੁਰੂ ਤੇ ਉਹਨਾਂ ਦਾ ਪੰਥ ਖਿੱਚ ਪਾਉਣ ਲੱਗੇ। ਜਦੋਂ ਆਜ਼ਾਦੀ ਲਹਿਰ ਵਿਚ ਨਾਮਧਾਰੀ ਪੰਥ ਦੀਆਂ ਬੇਮਿਸਾਲ ਕੁਰਬਾਨੀਆਂ ਅਤੇ ਕੀਤੀ ਪਹਿਲਕਦਮੀ ਦਾ ਪਤਾ ਲੱਗਾ ਤਾਂ ਇਹ ਖਿੱਚ ਆਦਰ-ਸਤਿਕਾਰ ਵਿਚ ਬਦਲ ਗਈ। ਪਿਛੋਂ ਸੰਤ ਜਗਦੀਸ਼ ਸਿੰਘ ਵਰਿਆਮ ਨਾਲ ਹੋਈ ਮਿਤਰਤਾ ਨੇ ਨਾਮਧਾਰੀ ਪੰਥ ਹੋਰ ਵੀ ਨੇੜਿਓਂ ਜੋੜ ਦਿੱਤਾ। ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਸ਼ਖਸੀਅਤ ਦੇ ਅਨੇਕਾਂ ਰੰਗ ਰੌਸ਼ਨ ਹੋਣ ਲੱਗੇ। ਜਗਦੀਸ਼ ਸਿੰਘ ਦੀ ਹੀ ਬਦੌਲਤ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਤੇ ਉਹਨਾਂ ਦੀ ਕੁਝ ਪਲ ਦੀ ਨੇੜਤਾ ਦਾ ਨਿੱਘ ਮਾਨਣ ਦਾ ਸੁਨਹਿਰੀ ਅਵਸਰ ਵੀ ਨਸੀਬ ਹੋਇਆ।

ਪਹਿਲੀ ਵਾਰ ਸਤਿਗੁਰੂ ਜੀ ਦੇ ਦੀਦਾਰੇ ਸ੍ਰੀ ਭੈਣੀ ਸਾਹਿਬ ਵਿਖੇ ਹੋਏ। ਜਗਦੀਸ਼ ਸਿੰਘ ਦੀ ਲੜਕੀ ਦਾ ਵਿਆਹ ਸੀ। ਤੜਕੇ ਪਹਿਰ ਅੰਮ੍ਰਿਤ-ਬਾਣੀ ਦਾ ਰਸ-ਭਿੰਨਾਂ ਕੀਰਤਨ ਹੋ ਰਿਹਾ ਸੀ। ਵਿਸ਼ਾਲ ਪੰਡਾਲ ਵਿਚ ਚਿੱਟੇ-ਬਾਣੇ ਵਾਲੀ ਸੰਗਤ ਸਜੀ ਹੋਈ ਸੀ। ਸਾਹਮਣੇ ਸਤਿਗੁਰੂ ਜਗਜੀਤ ਸਿੰਘ ਜੀ ਬਿਰਾਜਮਾਨ ਸਨ। ਕਤਾਰ ਬੰਨੀ ਸੰਗਤਾਂ ਬੜੇ ਅਨੁਸ਼ਾਸਨ ਵਿਚ ਵਾਰੀ ਵਾਰੀ ਉਹਨਾਂ ਸਾਹਮਣੇ ਨਤਮਸਤਕ ਹੋ ਰਹੀਆਂ ਸਨ। ਜਗਦੀਸ਼ ਸਿੰਘ ਨੇ ਤਾਂ ਸਤਿਗੁਰੂ ਦੇ ਹਜ਼ੂਰ ਹਾਜ਼ਰ ਹੋ ਕੇ ਬਖ਼ਸ਼ਿਸ਼ ਪ੍ਰਾਪਤ ਕਰਨੀ ਹੀ ਸੀ; ਉਹ ਸਾਨੂੰ ਵੀ ਕਹਿਣ ਲੱਗਾ, "ਆਓ ਤੁਹਾਨੂੰ ਸਤਿਗੁਰੂ ਜੀ ਨਾਲ ਮਿਲਾਈਏ।" ਸਾਡੇ ਨਾਲ ਪ੍ਰਸਿੱਧ ਪੱਤਰਕਾਰ ਗੁਰਬਖਸ਼ ਸਿੰਘ ਬੰਨੋਆਣਾ ਵੀ ਸੀ। ਵਾਰੀ ਆਉਣ 'ਤੇ ਅਸੀਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਜਗਦੀਸ਼ ਸਿੰਘ ਨੇ ਪਹਿਲਾਂ ਬੰਨੋਆਣਾ ਜੀ ਬਾਰੇ ਜਾਣਕਾਰੀ ਦਿੱਤੀ। ਸਤਿਗੁਰੂ ਜੀ ਦਾ ਮੁਖ-ਮੰਡਲ ਖਿੜਿਆ ਹੋਇਆ ਸੀ। ਮੁਛਹਿਰੇ ਮੁਸਕਰਾ ਰਹੇ ਸਨ। ਮੈਨੂੰ ਧਾਰਮਿਕ ਮਹਾਂਪੁਰਖਾਂ ਦੇ ਭਾਰੇ-ਗੌਰੇ ਪਨ ਤੋਂ ਹਮੇਸ਼ਾਂ ਧੱਕਾ ਜਿਹਾ ਲੱਗਦਾ ਰਿਹਾ ਹੈ, ਜਿਹੜਾ ਮੈਨੂੰ ਉਹਨਾਂ ਦੇ ਨੇੜੇ ਨਹੀਂ ਆਉਣ ਦਿੰਦਾ। ਪਰ ਸਤਿਗੁਰੂ ਜੀ ਦੇ ਚਿਹਰੇ ਦੀ ਮਿਕਨਾਤੀਸੀ ਮੁਸਕਰਾਹਟ ਨੇ ਮੇਰਾ ਭੈਅ ਧੋ ਦਿੱਤਾ। ਉਹ ਜਿਵੇਂ ਬੰਨੋਆਣਾ ਜੀ ਬਾਰੇ ਦਿੱਤੀ ਜਾ ਰਹੀ ਜਾਣਕਾਰੀ ਧਿਆਨ ਨਾਲ ਸੁਣ ਰਹੇ ਸਨ, ਇਸ ਨਾਲ ਮੈਨੂੰ ਉਹਨਾਂ ਨਾਲ ਅਪਣਤ ਦੇ ਰਿਸ਼ਤੇ ਵਿਚ ਬੱਝਣਾ ਔਖਾ ਨਾ ਰਿਹਾ।

ਫਿਰ ਜਗਦੀਸ਼ ਸਿੰਘ ਮੇਰੇ ਬੜੇ ਵੱਡੇ ਲੇਖਕ ਹੋਣ ਬਾਰੇ ਦੱਸਣ ਲੱਗਾ। ਯਾਰਾਂ ਨੇ ਯਾਰਾਂ ਦੀ ਸਿਫ਼ਤ ਕਰਨੀ ਹੀ ਹੁੰਦੀ ਹੈ। ਛੋਟੇ ਵੀ ਹੋਣ ਤਾਂ ਵੱਡੇ ਬਣਾ ਧਰਨਾ ਹੁੰਦਾ ਹੈ। ਮੈਂ ਕੱਚਾ ਜਿਹਾ ਹੋ ਰਿਹਾ ਸਾਂ। ਉਹਨੀ ਦਿਨੀਂ ਪਹਿਲਵਾਨ ਕਰਤਾਰ ਸਿੰਘ ਬਾਰੇ ਮੇਰੀ ਪੁਸਤਕ, ਕੁਸ਼ਤੀ ਦਾ ਧਰੂ ਤਾਰਾ ਕਰਤਾਰ ਸਿੰਘ ਨਵੀਂ ਨਵੀਂ ਛਪੀ ਸੀ ਤੇ ਇਸ ਉਤੇ ਮੈਨੂੰ ਅੰਤਰ ਰਾਸ਼ਟਰੀ ਕੁਸ਼ਤੀ ਸੰਸਥਾ ਵੱਲੋਂ ੫੦ ਹਜ਼ਾਰ ਰੁਪਏ ਦਾ ਇਨਾਮ ਹੁਣੇ ਹੀ ਮਿਲਿਆ ਸੀ। ਜਗਦੀਸ਼ ਸਿੰਘ ਨੇ ਇਸਦਾ ਵੀ ਉਚੇਚਾ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਸਭ ਬੜੇ ਧਿਆਨ ਨਾਲ ਸੁਣਿਆ। ਅਪਣਤ ਨਾਲ ਮੁਸਕਰਾਏ। ਇਸ ਮੁਸਕਰਾਹਟ ਨੇ ਮੈਨੂੰ ਖੇੜੇ ਨਾਲ ਭਰ ਦਿੱਤਾ।

ਵੱਡੀਆਂ ਵੱਡੀਆਂ ਸਿਆਸੀ, ਸਾਹਿਤਕ ਤੇ ਕਲਾਕਾਰੀ ਦੇ ਖੇਤਰ ਦੀਆਂ ਹਸਤੀਆਂ ਸਤਿਗੁਰੂ ਜੀ ਦੇ ਹਜ਼ੂਰ ਨਤਮਸਤਕ ਹੁੰਦੀਆਂ ਰਹਿੰਦੀਆਂ ਨੇ। ਮੈਂ ਉਹਨਾਂ ਹਸਤੀਆਂ ਦੇ ਮੁਕਾਬਲੇ ਅਸਲੋਂ ਹੀ ਨਾਂ-ਗਿਣੌਣਾ ਬੰਦਾ ਸਾਂ। ਪਰ ਸਤਿਗੁਰੂ ਜੀ ਮੇਰੇ ਬਾਰੇ ਇੰਜ ਸੁਣ ਕੇ ਚਿਹਰੇ ਤੋਂ ਪ੍ਰਤੀਕਰਮ ਦੇ ਰਹੇ ਸਨ, ਜਿਵੇਂ ਮੇਰਾ ਨਾਂ ਵੀ ਗੌਲਣ ਯੋਗ ਹੋਵੇ। ਵੱਡਿਆਂ ਦੀ ਵਡਿਆਈ ਏਸੇ ਵਿਚ ਹੁੰਦੀ ਹੈ ਕਿ ਛੋਟਿਆਂ ਨੂੰ ਵੀ ਛੋਟਾ ਲੱਗਣ ਨਹੀਂ ਦਿੰਦੇ। ਸਤਿਗੁਰੂ ਜੀ ਨੇ ਮੈਨੂੰ ਮੋਹ ਲਿਆ ਸੀ। ਜਗਦੀਸ਼ ਸਿੰਘ ਨੇ ਮੈਨੂੰ ਬਾਦ ਵਿਚ ਦਸਿਆ ਕਿ ਸਤਿਗੁਰਾਂ ਨੇ ਇਕ ਵਾਰ ਪੁਛਿਆ ਸੀ ਕਿ ਇਹ ਓਹ ਹੀ ਹੈ


Namdhari Elibrary NamdhariElibrary@gmail.com

ਵਡੀਆਂ-ਵਡੀਆਂ ਕਹਾਣੀਆਂ ਲਿਖਦਾ ਹੈ।

ਦੂਜੀ ਵਾਰ ਮੈਨੂੰ ਸਤਿਗੁਰੂ ਜੀ ਦੇ ਦੀਦਾਰ ਕਰਨ ਅਤੇ ਪਹਿਲੀ ਵਾਰ ਉਹਨਾਂ ਦੇ ਪ੍ਰਵਚਨ ਸੁਣਨ ਦਾ ਮੌਕਾ ਸਿਰਸੇ ਦੇ ਇਕ ਸਮਾਗਮ ਵਿਚ ਮਿਲਿਆ। ਇਹ ਸਮਾਗਮ ਨਾਮਧਾਰੀ ਇਤਿਹਾਸਕਾਰ ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ ਮਨਾਇਆ ਜਾ ਰਿਹਾ ਸੀ। ਇਸ ਸਮਾਗਮ ਵਿਚ ਬੋਲਦਿਆਂ ਮੈਂ ਸੰਤ ਤਰਨ ਸਿੰਘ ਵਹਿਮੀ ਵਲੋਂ ਆਪਣੀ ਪੁਸਤਕ ਵਿਚ ਦਿੱਤੇ ਹਵਾਲੇ ਨਾਲ ਸਤਿਗੁਰੂ ਜਗਜੀਤ ਸਿੰਘ ਦੀ ਸ਼ਖਸੀਅਤ ਦੇ ਮਜੀਠੀ ਰੰਗ ਦਾ ਜ਼ਿਕਰ ਕੀਤਾ। ਵਹਿਮੀ ਜੀ ਨੇ ਲਿਖਿਆ ਸੀ ਕਿ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਚੋਲਾ ਛੱਡਣ ਦੀ ਤਿਆਰੀ ਵਿਚ ਸਨ ਤਾਂ ਉਹਨਾਂ ਨੇ ਨੌਜਵਾਨ 'ਬਾਬਾ' ਜਗਜੀਤ ਸਿੰਘ ਜੀ ਨੂੰ ਸੰਕੇਤ ਦਿੱਤਾ ਕਿ ਭਵਿੱਖ ਵਿਚ ਉਹਨਾਂ ਨੂੰ ਵੱਡੀਆਂ ਜ਼ਿੰਮੇਵਾਰੀਆਂ ਸਾਂਭਣ ਲਈ ਤਿਆਰ ਹੋ ਜਾਣਾ ਚਾਹੀਦਾ ਹੈ। ਇਹ ਸੁਣ ਕੇ ਬਾਬਾ ਜਗਜੀਤ ਸਿੰਘ ਜੀ ਦਾ ਮਨ ਭਰ ਆਇਆ ਤੇ ਉਹ ਉਠ ਕੇ ਚੁਬਾਰੇ ਵਿਚ ਚਲੇ ਗਏ ਤੇ 'ਬੋਝ-ਮੁਕਤ' ਹੋ ਕੇ ਫਿਰ ਸ਼ਾਂਤ-ਚਿਤ ਹੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰ ਆਣ ਹਾਜ਼ਰ ਹੋਏ।

ਆਮ ਤੌਰ ਤੇ ਮਹਾਂ-ਪੁਰਸ਼ਾਂ ਬਾਰੇ ਇਸਤਰ੍ਹਾਂ ਬਿਆਨ ਕੀਤਾ ਜਾਂਦਾ ਹੈ ਜਿਵੇਂ ਉਹਨਾਂ 'ਤੇ ਦੁਖ-ਸੁਖ ਦਾ ਕੋਈ ਅਸਰ ਹੀ ਨਾ ਹੁੰਦਾ ਹੋਵੇ। ਮੈਨੂੰ ਤਾਂ ਸਦਾ ਇਹ ਲੱਗਦਾ ਹੈ ਕਿ ਮਹਾਂਪੁਰਖ ਤਾਂ ਸਗੋਂ ਸਭ ਤੋਂ ਵੱਧ ਸੰਵੇਦਨਸ਼ੀਲ ਹੁੰਦੇ ਹਨ। ਉਹਨਾਂ ਨੂੰ ਦੂਜਿਆਂ ਨਾਲੋਂ ਪਹਿਲਾਂ 'ਜਲਦੀ ਹੋਈ ਪ੍ਰਿਥਮੀ', ਕੇਵਲ ਦਿਸਦੀ ਹੀ ਨਹੀਂ ਸਗੋਂ ਉਸਦਾ ਸੇਕ ਵੀ ਸਭ ਤੋਂ ਵੱਧ ਲੱਗਦਾ ਹੈ, ਤਦ ਹੀ ਤਾਂ ਉਹ ਉਸਨੂੰ 'ਠਾਰਨ' ਲਈ ਆਪਣਾ ਸਭ ਕੁਝ ਕੁਰਬਾਨ ਕਰਨ ਦੀ ਠਾਣ ਲੈਂਦੇ ਹਨ। ਮੈਨੂੰ ਤਾਂ ਇਹ ਗੱਲ ਵੀ ਤਕਲੀਫ ਦਿੰਦੀ ਹੈ ਜਦੋਂ ਰਾਗੀ-ਢਾਡੀ ਇਹ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਵਿਚ ਪੁੱਤਰਾਂ ਦੀਆਂ ਲਾਸ਼ਾਂ ਕੋਲੋਂ ਨਿਰਲਿਪਤ ਭਾਵ ਨਾਲ ਗੁਜ਼ਰ ਗਏ ਸਨ। ਉਹਨਾਂ ਨੇ ਨਾ ਹਉਕਾ ਭਰਿਆ ਸੀ, ਨਾ ਹੰਝੂ ਕੇਰਿਆ ਸੀ। ਇਹ ਪ੍ਰਚਾਰਕ ਮੇਰੇ ਗੁਰੂ ਨੂੰ ਪੱਥਰ-ਚਿਤ ਬਣਾ ਧਰਦੇ ਨੇ। ਮੈਨੂੰ ਤਾਂ ਲੱਗਦਾ ਹੈ ਗੁਰੂ ਜੀ ਨੇ ਆਪਣੇ ਪੁੱਤਾਂ ਅਤੇ ਸਿੱਖਾਂ ਲਈ ਹਉਕਾ ਵੀ ਭਰਿਆ ਹੋਵੇਗਾ ਤੇ ਮਾਛੀਵਾੜੇ ਦੀ ਕਾਲੀ ਬੋਲੀ ਰਾਤ ਵਿਚ ਹੰਝੂ ਵੀ ਕੇਰੇ ਹੋਣਗੇ। ਇਹ ਉਹਨਾਂ ਦੇ ਇਨਸਾਨੀ ਪੱਖ ਦੀ ਵਢਿਆਈ ਸੀ। ਪਰ ਉਹਨਾਂ ਦੇ ਮਹਾਂ-ਪੁਰਖੀ ਪੱਖ ਦੀ ਵਡਿਆਈ ਇਹ ਸੀ ਕਿ ਉਹਨਾਂ ਨੇ ਨਿੱਜੀ ਦੁੱਖ ਨੂੰ ਸਵੀਕਾਰ ਕਰਦੇ ਹੋਏ ਵੀ ਉਸ ਨੂੰ ਆਪਣੇ ਆਪ ਤੇ ਭਾਰੂ ਨਹੀਂ ਸੀ ਹੋਣ ਦਿੱਤਾ। ਆਪਣੇ ਨਿੱਜੀ ਦੁੱਖ ਤੇ ਫ਼ਤਹਿ ਪਾ ਕੇ ਉਹ ਵੱਡੀ ਲੜਾਈ ਤੇ ਵੱਡੀ ਜ਼ਿੰਮੇਵਾਰੀ ਦੇ ਸਨਮੁੱਖ ਹੋ ਗਏ ਸਨ। ਸਤਿਗੁਰੂ ਜਗਜੀਤ ਸਿੰਘ ਦਾ ਮਨ-ਭਰ ਆਉਣਾ ਕੋਮਲ-ਚਿੱਤ ਇਨਸਾਨੀ ਮੁਹੱਬਤ ਦਾ ਪ੍ਰਗਟਾਵਾ ਸੀ, ਜਿਸ ਵਿਚੋਂ ਪੂਜਯ ਪਿਤਾ ਜੀ ਲਈ ਮੋਹ ਦਾ ਚਸ਼ਮਾ ਫੁੱਟ ਨਿਕਲਿਆ ਸੀ। ਪਿਤਾ ਦੇ ਸਦੀਵੀ ਵਿਛੋੜੇ ਦੀ ਕਲਪਨਾ ਨੇ ਉਹਨਾਂ ਅੰਦਰ ਵੈਰਾਗ-ਭਾਵ ਪੈਦਾ ਕਰ ਦਿੱਤੇ ਸਨ। ਮੈਨੂੰ ਸਤਿਗੁਰੂ ਜੀ ਦੇ ਇਸ ਵੈਰਾਗ-ਭਾਵ ਨਾਲ ਵੀ ਮੋਹ ਉਮਡਿਆ। ਪਰ ਅਗਲੇ ਹੀ ਪਲ ਉਹ ਜਦੋਂ ਚੁਬਾਰੇ ਵਿਚ ਜਾ ਕੇ ਇਸ ਵੈਰਾਗ ਭਾਵ ਤੋਂ ਮੁਕਤ ਹੋਣ ਲਈ ਯਤਨ ਕਰ ਰਹੇ ਸਨ ਤਾਂ ਮੈਨੂੰ ਲੱਗਾ ਜਿਵੇਂ ਉਹ 'ਚੁਬਾਰਾ', ਉਹਨਾਂ ਲਈ ਮਾਛੀਵਾੜੇ ਦਾ ਜੰਗਲ ਸੀ। ਛੇਤੀ ਹੀ ਮਿੱਤਰ ਪਿਆਰੇ ਨੂੰ ਆਪਣਾ ਹਾਲ ਸੁਣਾ ਕੇ ਉਹ ਸ਼ਾਂਤ-ਚਿੱਤ ਹੋ ਗਏ ਸਨ ਤੇ ਵਡੇਰੀਆਂ ਜ਼ਿੰਮੇਵਾਰੀਆਂ ਓੜ੍ਹਣ ਲਈ ਤਿਆਰ-ਬਰ-ਤਿਆਰ ਹੋ ਗਏ ਸਨ।

ਸ਼ਾਇਦ ਸਤਿਗੁਰੂ ਜੀ ਨੂੰ ਮੇਰੀ ਗੱਲ ਠੀਕ ਲੱਗੀ ਸੀ, ਤਦੇ ਹੀ ਉਹਨਾਂ ਨੇ ਬਾਦ ਵਿਚ ਕੀਤੇ ਆਪਣੇ ਪ੍ਰਵਚਨ ਵਿਚ ਮੇਰਾ ਉਚੇਚਾ ਜ਼ਿਕਰ ਕੀਤਾ।

ਸਤਿਗੁਰੂ ਜੀ ਦੇ ਖਿੜਦੇ ਮਹਿਕਦੇ ਰੰਗਾਂ ਵਾਲੀ ਇਕ ਹੋਰ ਮਿਲਣੀ ਵੀ ਮੇਰੇ ਚੇਤਿਆਂ ਵਿਚ ਤਾਜ਼ਾ ਹੋ ਉੱਠੀ ਹੈ। ੧੯੯੭ ਵਿਚ 'ਵਿਸ਼ਵ ਪੰਜਾਬੀ ਕਾਨਫ਼ਰੰਸ' ਤੇ ਜਾਣ ਲਈ ਅਸੀਂ ਸਵੇਰੇ ਵੀਜ਼ੇ ਲਵਾਉਣ ਲਈ ਅਮਰੀਕਨ ਅੰਬੈਸੀ ਵਿਚ ਹਾਜ਼ਰ ਹੋਣਾ ਸੀ। ਸਭ ਨੂੰ ਭੈਅ ਸੀ ਕਿ ਪਤਾ ਨਹੀਂ ਵੀਜ਼ੇ ਲੱਗਣਗੇ ਕਿ ਨਹੀਂ।

ਸਤਿਗੁਰੂ ਜੀ ਦਿੱਲੀ ਠਹਿਰੇ ਹੋਏ ਸਨ। ਸ਼ਾਮ ਨੂੰ ਜਗਦੀਸ਼ ਸਿੰਘ ਵਰਿਆਮ, ਤਾਰਾ ਸਿੰਘ ਅਨਜਾਣ ਤੇ ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਉਹਨਾਂ ਦੇ ਨਿਵਾਸ ਤੇ ਪੁੱਜੇ। ਉਥੇ ਗਏ ਤਾਂ ਪਤਾ ਲੱਗਾ ਕਿ ਗੁਰੂ ਜੀ ਪ੍ਰਸਿੱਧ ਸੰਗੀਤਕਾਰ ਰਾਜਨ ਮਿਸ਼ਰਾ ਤੇ ਸਾਜਨ ਮਿਸ਼ਰਾ ਦੇ ਘਰ ਗਏ ਹੋਏ ਹਨ। ਅਸੀਂ ਉਧਰ ਨੂੰ ਚੱਲ ਪਏ।

ਸਭ ਤੋਂ ਉਪਰਲੀ ਮੰਜ਼ਿਲ ਉਪਰ ਗਲੀਚਿਆਂ 'ਤੇ ਵਿਛੀਆਂ ਦੁਧ ਚਿੱਟੀਆਂ ਚਾਦਰਾਂ 'ਤੇ ਦੁਧ ਚਿੱਟੇ ਵਸਤਰ ਪਹਿਨੀ ਇਕ ਹੱਥ ਵਿਚ ਮਾਲਾ ਫੜੀ ਕੰਧ ਨਾਲ ਸਤਿਗੁਰੂ ਜੀ ਬੈਠੇ ਸਨ। ਉਹਨਾਂ ਦੇ ਚੁਫੇਰੇ ਆਇਤ ਦੀ ਸ਼ਕਲ ਵਿਚ ਰੰਗ-ਬਰੰਗੀਆਂ ਫੁਲ ਪੱਤੀਆਂ ਦਾ ਖ਼ੁਸ਼ਬੂਦਾਰ ਪਰਿਵਾਰ ਸੀ। ਆਸੇ-ਪਾਸੇ ਦੁੱਧ-ਚਿੱਟੇ ਵਸਤਰਾਂ ਵਿਚ ਹੀ ਸਜੀ-ਸੰਵਰੀ ਬੈਠੀ ਸੀ ਨਾਮਧਾਰੀ ਸੰਗਤ...ਤੇ ਸਾਹਮਣੇ ਬੈਠੇ ਸਨ ਮਿਸ਼ਰਾ ਭਰਾ। ਇਕ ਅਦਬ ਭਰੀ ਖ਼ਾਮੋਸ਼ੀ ਮਨ ਨੂੰ ਠੰਢਕ ਪਾਉਂਦੀ ਸਾਦਗੀ ਦਾ ਰੱਬੀ ਹੁਸਨ ਚੁਫੇਰੇ ਪਸਰਿਆ ਪਿਆ ਸੀ।

ਅਸੀਂ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਸਾਡੇ ਵਲ ਹੱਥ ਦਾ ਇਸ਼ਾਰਾ ਕੀਤਾ, "ਇਹ ਨੇ ਜਗਦੀਸ਼ ਸਿੰਘ ਵਰਿਆਮ..."।

ਅਜੇ ਉਹਨਾਂ ਦਾ ਹੱਥ ਹਵਾ ਵਿਚ ਹੀ ਸੀ ਕਿ ਮਿਸ਼ਰਾ ਭਰਾ ਤੇ ਇਕ ਦੋ ਜਣੇ ਹੋਰ ਬੋਲੇ, "ਅਸੀਂ ਜਾਣਦੇ ਆਂ ਜੀ ਇਹਨਾਂ ਨੂੰ...।"

ਉਹਨਾਂ ਦੇ ਚੁੱਪ ਹੁੰਦਿਆਂ ਹੀ ਸਤਿਗੁਰੂ ਜੀ ਨੇ ਹਵਾ ਵਿਚ ਲਹਿਰਦਾ ਹੱਥ ਮੇਰੇ ਵਲ ਕੀਤਾ ਤੇ ਵਿਨੋਦੀ ਅੰਦਾਜ਼ ਵਿਚ 'ਵਰਿਆਮ' ਸ਼ਬਦ 'ਤੇ ਜ਼ੋਰ ਦੇ ਕੇ ਆਖਿਆ, "...ਤੇ ਇਹ ਨੇ


Namdhari Elibrary NamdhariElibrary@gm

ਵਰਿਆਮ ਸਿੰਘ ਸੰਧੂ।" ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ ਵਿਚਾਲੇ 'ਵਰਿਆਮ' ਉਹਨਾਂ ਨੇ ਇਸ ਨਾਟਕੀ ਅੰਦਾਜ਼ ਵਿਚ ਜ਼ੋਰ ਦੇ ਕੇ ਜੋੜਿਆ ਕਿ ਉਹਨਾਂ ਦੇ ਮੁਸਕਰਾਹਟ ਬਿਖੇਰਦੇ ਚਿਹਰੇ ਤੋਂ ਮਿੱਠਾ ਮਖੌਲ ਪੜ੍ਹਕੇ ਸੰਗਤ ਵਿਚ ਹਾਸਾ ਛਣਕ ਪਿਆ। ਇਸ ਛਣਕਦੇ ਹਾਸੇ ਨੂੰ ਇਕ ਹੋਰ ਹੁਲਾਰਾ ਦੇਣ ਲਈ ਉਹਨਾਂ ਫਿਰ ਉਸੇ ਹਸਾਉਣੇ ਅੰਦਾਜ਼ ਵਿਚ ਆਖਿਆ, "...ਹੁਣ ਇਹ ਅਗਾਂਹ ਹੀ ਜਾਣਗੇ!"

ਉਹਨਾਂ ਦਾ ਇਸ਼ਾਰਾ ਸਾਡੀ ਵਿਦੇਸ਼ ਯਾਤਰਾ ਤੋਂ ਸੀ।

ਹੌਲੀ ਜਿਹੀ ਜਗਦੀਸ਼ ਸਿੰਘ ਨੇ ਮੇਰੇ ਕੰਨ ਵਿਚ ਕਿਹਾ, "ਲਓ ਜੀ! ਤੁਹਾਨੂੰ ਤਾਂ ਵਰ ਮਿਲ ਗਿਆ ਜੇ।"

ਮੈਂ ਖ਼ੁਸ਼ ਸਾਂ ਕਿ ਮੈਂ ਸਤਿਗੁਰੂ ਜੀ ਨੂੰ ਚੇਤੇ ਸਾਂ। ਉਹਨਾਂ ਦੇ ਅਜਿਹੇ ਸੁਭਾਅ ਨੇ ਮੈਨੂੰ ਪ੍ਰਿੰਸੀਪਲ ਤੇਜਾ ਸਿੰਘ ਦੀਆਂ ਸਤਰਾਂ ਯਾਦ ਕਰਵਾਈਆਂ:

"ਜਿੰਨਾ ਕੋਈ ਆਦਮੀ ਧਰਮਾਤਮਾ ਜਾਂ ਉੱਚੀ ਸ਼ਾਨ ਵਾਲਾ ਹੁੰਦਾ ਹੈ, ਓਹਾ ਹੀ ਚੁੱਪ ਤੇ ਖੁਲ੍ਹੀਆਂ ਗੱਲਾਂ ਕਰਨ ਤੋਂ ਸੰਗਣ ਵਾਲਾ ਹੁੰਦਾ ਹੈ। ਉਸ ਨੂੰ ਹਰ ਵਕਤ ਖਤਰਾ ਰਹਿੰਦਾ ਹੈ ਕਿ ਮੇਰੀ ਕਿਸੇ ਗੱਲ ਤੋਂ ਕੋਈ ਗਲਤ ਫਾਇਦਾ ਨਾ ਉਠਾ ਲਵੇ।... ਫਾਰਸੀ ਦੇ ਅਖਾਣ ਮੁਜਬ ਜਦ ਤੋੜੀ ਉਹ ਮੂੰਹ ਖੋਲ੍ਹ ਕੇ ਗੱਲ ਨਹੀਂ ਕਰਦੇ, ਤਦ ਤੋੜੀ ਉਹਨਾਂ ਦੇ ਗੁਣ ਔਗੁਣ ਛੁਪੇ ਰਹਿੰਦੇ ਹਨ। ...ਪਰ ਓਹੀ ਆਦਮੀ ਜਦੋਂ ਨਵੇਕਲਾ ਬਹਿ ਕੇ ਕਿਸੇ ਨਾਲ ਖੁਲ੍ਹੀਆਂ ਗੱਲਾਂ ਕਰਦਾ ਹੈ ਤਾਂ ਉਸ ਦਾ ਅਸਲਾ ਪ੍ਰਤੱਖ ਹੁੰਦਾ ਹੈ। ਉਸ ਵੇਲੇ ਉਸ ਦੀ ਸਾਰੀ ਸ਼ਖ਼ਸੀਅਤ ਖਿੜ ਕੇ ਬਾਹਰ ਆਉਂਦੀ ਹੈ।"

ਪਰ ਸਤਿਗੁਰੂ ਜੀ ਨਵੇਕਲੇ ਬੈਠ ਕੇ ਨਹੀਂ, ਸਗੋਂ ਸੰਗਤ ਵਿਚ ਬੈਠਕੇ ਇੰਝ ਖੁਲ੍ਹੀਆਂ ਗੱਲਾਂ ਕਰਕੇ ਖੇੜਾ ਬਖਸ਼ਦੇ ਨੇ...ਇਸ ਨਾਲ ਉਹਨਾਂ ਦੀ ਅੰਦਰਲੀ ਉਚਾਈ ਤੇ ਵਡਿਆਈ ਦੇ ਦਰਸ਼ਨ ਹੀ ਹੁੰਦੇ ਹਨ। ਉਹਨਾਂ ਨੂੰ ਕੋਈ 'ਖ਼ਤਰਾ' ਨਹੀਂ, ਨਾ ਹੀ 'ਸੰਗਣ' ਦੀ ਕੋਈ ਲੋੜ ਹੈ; ਕਿਉਂਕਿ ਉਹ ਅੰਦਰੋਂ ਖਾਲੀ ਨਹੀਂ। ਉਹਨਾਂ ਦੀ ਸਾਰੀ ਦੀ ਸਾਰੀ ਸ਼ਖ਼ਸੀਅਤ ਕਲਾਕਾਰੀ ਖੇੜੇ ਨਾਲ ਭਰੀ ਹੋਈ ਸੀ।

ਮੈਨੂੰ ਗੁਰੂ ਜੀ ਦੇ ਵਿਨੋਦੀ ਸੁਭਾਅ ਦੀ ਇਕ ਹੋਰ ਘਟਨਾ ਯਾਦ ਆਉਂਦੀ ਹੈ—ਜਦੋਂ ਜਗਦੀਸ਼ ਸਿੰਘ ਨੇ ਪਹਿਲੀ ਵਾਰ ਗੁਰੂ ਜੀ ਦੀ ਹਾਜ਼ਰੀ ਵਿਚ ਸੰਗਤ ਵਿਚ ਵਾਇਲਨ ਵਜਾਈ ਤਾਂ ਇਕ ਤਾਂ ਗੁਰੂ ਜੀ ਦੀ ਭਾਰੀ-ਗੌਰੀ ਸ਼ਖ਼ਸੀਅਤ ਦੀ ਹਾਜ਼ਰੀ ਦਾ ਸਹਿਮ ਤੇ ਦੂਜਾ ਪਹਿਲੀ ਵਾਰ ਸੰਗਤ ਵਿਚ ਦਿੱਤੀ ਜਾ ਰਹੀ ਪੇਸ਼ਕਾਰੀ ਦੀ ਕੰਬਣੀ। ਜਗਦੀਸ਼ ਸਿੰਘ ਕਹਿੰਦਾ, "ਮੈਨੂੰ ਪਤਾ ਸੀ ਜਦੋਂ ਮੈਂ ਅਲਾਪ ਸ਼ੁਰੂ ਕੀਤਾ ਤਾਂ ਬੇਸੁਰਾ ਵਜਾ ਰਿਹਾ ਸੀ, ਪਰ ਫਿਰ ਤਬਲਾ ਤੇਜ਼ ਹੋਇਆ। ਮੈਂ ਵੀ ਹੌਸਲਾ ਫੜਿਆ, ਕੰਬਣੀ ਹਟੀ ਤੇ ਮੈਂ ਵੀ ਤੇਜ਼ ਹੋਇਆ...ਤੇ ਇਸ 'ਤੇਜ਼ੀ' ਦਾ ਐਸਾ ਜੋੜ ਬੈਠਾ ਕਿ ਮਾੜੀ ਸ਼ੁਰੂਆਤ ਵੀ ਅਖੀਰ ਵਿਚ ਪ੍ਰਭਾਵੀ ਹੋ ਨਿਬੜੀ।"

ਸਤਿਗੁਰੂ ਜੀ ਨੇ ਪਹਿਲਾਂ ਜਗਦੀਸ਼ ਸਿੰਘ ਦੀ ਉੱਖੜੀ ਹਾਲਤ ਤੇ ਪਿਛੋਂ ਤੇਜ਼ ਹੋਣ ਸਮੇਂ ਸੰਤੁਲਨ ਵਿਚ ਆਉਣ ਵਾਲੀ ਗੱਲ 'ਤੇ ਟਿੱਪਣੀ ਕਰਦਿਆਂ ਮਿੱਠਾ ਮਖੌਲ ਕੀਤਾ—"ਇਕ ਵਾਰ ਦੀ ਗੱਲ ਹੈ 'ਫ਼ਲਾਣਾ ਸ਼ੁਹ' ਆਖਣ ਲੱਗਾ : ਮੈਨੂੰ ਕੰਢੇ ਲਾਗੇ ਤਰਨਾ ਨਹੀਂ ਆਉਂਦਾ...ਮੈਨੂੰ ਦੂਰ ਕਰਕੇ ਪਾਣੀ ਦੇ ਵਿਚਕਾਰ ਸੁੱਟਿਓ!"

ਸਤਿਗੁਰੂ ਜੀ ਦਾ ਇਕ ਹੋਰ ਪ੍ਰਭਾਵਸ਼ਾਲੀ ਰੂਪ ਮੈਂ ਸਿਰਸੇ ਵਾਲੇ ਸਮਾਗਮ ਵਿਚ ਵੇਖਿਆ ਸੀ, ਜਿਥੇ ਗੁਰੂ ਜੀ ਬੜੇ ਜਚਵੇਂ ਤੁਲਵੇਂ ਜਾਨਦਾਰ ਸ਼ਬਦਾਂ ਵਿਚ ਆਪਣਾ ਪ੍ਰਵਚਨ ਕਰ ਰਹੇ ਸਨ। ਸਾਹਿਤਕ ਸਰਗਰਮੀਆਂ ਤੇ ਸਾਹਿਤਕਾਰਾਂ ਨਾਲ ਨਾਮਧਾਰੀ ਪੰਥ ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਤੋਂ ਜੁੜਿਆ ਹੋਇਆ ਹੈ। 'ਵਿਸ਼ਵ ਕਾਨਫ਼ਰੰਸਾਂ' ਕਰਵਾਉਣ ਵਿਚ ਵੀ ਨਾਮਧਾਰੀ ਪੰਥ ਦਾ ਸਭ ਤੋਂ ਵੱਧ ਯੋਗਦਾਨ ਰਿਹਾ ਹੈ। ਸਿਰਸੇ ਉਹਨਾਂ ਨੇ ਆਪਣੇ ਪ੍ਰਵਚਨ ਵਿਚ ਇਹ ਕਿਹਾ ਕਿ ਉਹ ਚਾਹੁੰਦੇ ਸਨ ਕਿ ਭੇਟੀ ਸਾਹਿਬ ਸਾਹਿਤਕਾਰ ਦਿਨ ਮਿੱਥ ਕੇ ਇਕੱਠੇ ਹੋਣ। ਇਸ ਦੀ ਜ਼ਿੰਮੇਵਾਰੀ ਉਹ ਜਗਦੀਸ਼ ਸਿੰਘ ਦੀ ਲਾਉਂਦੇ ਹਨ। ਉਹਨਾਂ ਦਾ ਮਕਸਦ ਸੀ ਕਿ ਨਾਮਧਾਰੀ ਇਤਿਹਾਸ ਬਾਰੇ ਪੁਨਰ-ਵਿਚਾਰ ਹੋ ਕੇ ਨਵਾਂ ਕੁਝ ਲਿਖਿਆ ਜਾਵੇ।

ਉਹਨਾਂ ਕਿਹਾ ਕਿ "ਵਿਅਕਤੀ ਇਤਿਹਾਸ ਬਣਾਉਂਦੇ ਹਨ ਤੇ ਲੇਖਕ ਉਸ ਇਤਿਹਾਸ ਨੂੰ ਜ਼ਿੰਦਾ ਰੱਖਦੇ ਹਨ। ਜਿਵੇਂ ਪਹਿਲਵਾਨ ਕਰਤਾਰ ਸਿੰਘ ਨੇ ਇਕ ਇਤਿਹਾਸ ਸਿਰਜਿਆ, ਪਰ ਸੰਧੂ ਸਾਹਿਬ ਨੇ ਉਸ ਉਤੇ ਪੁਸਤਕ ਲਿਖ ਕੇ ਉਹਨੂੰ ਇਤਿਹਾਸ ਦੇ ਰੂਪ ਵਿਚ ਸਾਂਭ ਕੇ ਹਮੇਸ਼ਾ ਲਈ ਜਿਉਂਦਾ ਕਰ ਦਿੱਤਾ ਹੈ।" ਇਤਿਹਾਸ ਦੇ ਮਹੱਤਵ ਨੂੰ ਜਾਨਣ ਤੇ ਸਾਂਭਣ ਦੀ ਚਿੰਤਾ, ਲੇਖਕਾਂ ਪ੍ਰਤੀ ਇਹ ਆਦਰ-ਭਾਵ ਉਹਨਾਂ ਦੀ ਬੌਧਿਕ ਅਮੀਰੀ ਦੀ ਸੂਹ ਤਾਂ ਦਿੰਦਾ ਹੀ ਸੀ, ਪਰ ਇਕ ਸਹਿਜ-ਭਾਵ ਨਾਲ ਬੋਲ ਕੇ ਸਰੋਤਿਆਂ ਨੂੰ ਕੀਲ ਲੈਣ ਦੀ ਉਹਨਾਂ ਦੀ ਯੋਗਤਾ ਉਹਨਾਂ ਦੇ ਇਕ ਹੋਰ ਜ਼ਮ੍ਹਾਂ ਪਹਿਲੂ ਨੂੰ ਉਭਾਰ ਰਹੀ ਸੀ।

ਤੇ ਅੱਜ ਸਤਿਗੁਰੂ ਜੀ ਦਾ ਮੈਂ ਇਕ ਹੋਰ ਵੀ ਨਵਾਂ ਰੂਪ ਵੇਖ ਰਿਹਾ ਸਾਂ। ਉਹਨਾਂ ਦੀ ਕਲਾਕਾਰ ਸ਼ਖ਼ਸੀਅਤ ਦੀਆਂ ਕਿੰਨ੍ਹੀਆਂ ਕੋਮਲ ਪਰਤਾਂ ਸਨ। ਅੱਜ ਉਹ ਆਪ ਬਹੁਤ ਹੀ ਪੁਰਾਣੀਆਂ ਤੇ ਮੁਲਵਾਨ ਕਲਾਸੀਕਲ ਬੰਦਿਸ਼ਾਂ ਦਾ ਗਾਇਨ ਅਤੇ ਵਿਆਖਿਆ ਕਰ ਰਹੇ ਸਨ ਤੇ ਗਾਇਨ ਵਿਚ ਰਾਜਨ ਤੇ ਸਾਜਨ ਭਰਾਵਾਂ ਨੂੰ ਸਾਥ ਦੇਣ ਲਈ ਕਹਿ ਰਹੇ ਸਨ, ਜਿਵੇਂ ਉਸਤਾਦ ਚੇਲਿਆਂ ਨੂੰ ਸੰਥਾ ਦੇ ਰਿਹਾ ਹੋਵੇ ਤੇ ਹੈ ਵੀ ਇੰਜ ਹੀ ਸੀ। ਕਿਸੇ ਬੰਦਿਸ਼ ਦਾ ਨਵਾਂ ਅਸਲ ਖਜ਼ਾਨਾ ਲੱਭਣ 'ਤੇ ਮਿਸਰਾ ਭਰਾ ਮੰਤਰ ਮੁਗਧ ਹੋਏ ਵਿਸਮਾਦ ਵਿਚ ਸਿਰ ਹਿਲਾ ਰਹੇ ਸਨ।

ਅੱਜ ਵੀ ਜਦੋਂ ਮੈਂ ਸਤਿਗੁਰੂ ਜੀ ਨਾਲ ਆਪਣੀਆਂ ਅਲਪ-ਕਾਲੀ ਮਿਲਣੀਆਂ ਨੂੰ ਚਿਤਵਦਾ ਹਾਂ ਤਾਂ ਉਹਨਾਂ ਦੀ ਮਹਾਂ ਸ਼ਖ਼ਸੀਅਤ ਦੇ ਵਿਭਿੰਨ ਰੰਗਾਂ ਵਿਚ ਭਿੱਜ ਜਾਂਦਾ ਹਾਂ।


Namdhari Elibrary NamdhariElibrary@gmail.com



# ਸਤਿਗੁਰੂ ਜਗਜੀਤ ਸਿੰਘ ਦੀ ਅਜ਼ਮਤ



-ਪ੍ਰੋ. ਗੋਪਾਲ ਸਿੰਘ ਬੁੱਟਰ

ਸਤਿਗੁਰੂ ਜਗਜੀਤ ਸਿੰਘ ਇਸ ਜਹਾਨ-ਇ-ਫ਼ਾਨੀ ਤੋਂ ਰੁਖ਼ਸਤ ਫ਼ੁਰਮਾ ਗਏ ਹਨ ਇਹ ਖ਼ਬਰ ਨਾਮਧਾਰੀ ਗੁਰਮੁੱਖਾਂ ਦੇ ਨਾਲ-ਨਾਲ ਵਤਨ, ਸਾਹਿਤ, ਸੰਗੀਤ, ਖੇਡ ਤੇ ਕੁਦਰਤ ਪ੍ਰੇਮੀ ਲੋਕਾਂ ਲਈ ਵੀ ਦੁਖਦਾਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਅਜ਼ਮਤ (ਮਹਾਨਤਾ) ਦਾ ਇੱਥੋਂ ਹੀ ਅੰਦਾਜ਼ਾ ਲਗ ਜਾਂਦਾ ਹੈ ਕਿ ਉਹ ਨਾਮਧਾਰੀ ਗੁਰਮੁੱਖਾਂ ਦੇ ਰੂਹਾਨੀ ਰਹਿਬਰ ਹੋਣ ਦੇ ਨਾਲਨਾਲ ਸੱਭ ਧਰਮਾਂ, ਜਾਤਾਂ, ਇਲਾਕਿਆਂ ਤੇ ਨਸਲਾਂ ਦੇ ਲੋਕਾਂ ਲਈ ਆਪਣੇ ਮਨ ਵਿੱਚ ਅਥਾਹ ਪਿਆਰ ਰੱਖਦੇ ਸਨ ਅਤੇ ਹਮੇਸ਼ਾਂ ਸਰਬੱਤ ਦੇ ਭਲੇ ਲਈ ਯਤਨਸ਼ੀਲ ਰਹਿੰਦੇ ਸਨ। ਮਨੁੱਖ ਤਾਂ ਕੀ ਉਹ ਤਾਂ ਪਸ਼ੂਆਂ-ਪੰਛੀਆਂ ਬਿਰਖਾਂ-ਬੂਟਿਆਂ ਭਾਵ ਕੁਦਰਤ ਦੀਆਂ ਸਾਰੀਆਂ ਹੁਸੀਨ ਰਚਨਾਵਾਂ ਨੂੰ ਪਿਆਰ ਕਰਦੇ ਸਨ ਤੇ ਉਹਨਾਂ ਦੇ ਪ੍ਰਫੁੱਲਤ ਹੋਣ ਦੀ ਅਸ਼ੀਰਵਾਦ ਦਿੰਦੇ ਸਨ ਤੇ ਇਸ ਸ੍ਰਿਸ਼ਟੀ ਵਿਚਲੇ ਬਦਸੂਰਤ ਵਰਤਾਰਿਆਂ ਨੂੰ ਸੋਧਣ ਦੇ ਫਿਕਰ ਵਿੱਚ ਰਹਿੰਦੇ ਸਨ। ਉਹ ਤਨ, ਮਨ ਦੀ ਸ਼ੁੱਧਤਾ ਦੇ ਨਾਲ-ਨਾਲ ਹਰ ਕਿਸਮ ਦੇ ਪ੍ਰਦੂਸ਼ਣ ਨੂੰ ਸ਼ੁੱਧ ਕਰਨ ਦਾ ਫਿਕਰ ਰੱਖਦੇ ਸਨ। ਉਹਨਾਂ ਨੂੰ ਪੁਰਖਿਆਂ ਵੱਲੋਂ ਪ੍ਰਭੂ-ਪ੍ਰੇਮ ਅਤੇ ਦੇਸ਼ ਪ੍ਰੇਮ ਦੀ ਅਮੀਰ ਪਰੰਪਰਾ ਮਿਲੀ ਅਤੇ ਉਹਨਾਂ ਨੇ ਇਸ ਵਿਰਾਸਤ ਨੂੰ ਸੰਭਾਲਣ ਅਤੇ ਇਸਦੇ ਮਹੱਤਵ ਨੂੰ ਪ੍ਰਸਾਰਣ ਦੇ ਉਚੇਚੇ ਯਤਨ ਕੀਤੇ। ਸਤਿਗੁਰੂ ਜਗਜੀਤ ਸਿੰਘ ਪ੍ਰਭੂ ਭਗਤਾਂ ਦੇ ਨਾਲ ਨਾਲ ਦੇਸ਼ ਭਗਤ ਲੋਕਾਂ ਲਈ ਵੀ ਵਿਸ਼ੇਸ਼ ਸਨੇਹ ਰੱਖਦੇ ਸਨ ਅਤੇ ਉਹਨਾਂ ਦੇਸ਼ ਭਗਤਾਂ ਵਿੱਚ ਕਮਿਊਨਿਸਟ ਵਿਚਾਰਾਂ ਵਾਲੇ ਦੇਸ਼ ਭਗਤ ਵੀ ਸ਼ਾਮਿਲ ਸਨ ਜਿਹੜੇ ਧਰਮ ਜਾਂ ਪਰਮਾਤਮਾ ਨਾਲ ਸਬੰਧਤ ਰਹੱਸਮਈ ਜਗਤ ਤੋਂ ਮੁਨਕਿਰ ਸਨ। ਇਹ ਸਤਿਗੁਰੂ ਦੇ ਵਿਸ਼ਾਲ ਹਿਰਦੇ ਦੀ ਅਜ਼ਮਤ ਹੈ ਕਿ ਉਹਨਾਂ ਨੇ ਇਹਨਾਂ ਦੇਸ਼ਭਗਤਾਂ ਦੀ ਘਾਲਣਾ ਦੀ ਕਦਰ ਕੀਤੀ ਤੇ ਇਹਨਾਂ ਨੂੰ ਆਪਣਾ ਬਣਾਇਆ। ਦੇਸ਼ ਅਤੇ ਮਾਨਵਤਾ ਦੇ ਹਿੱਤ ਵਿੱਚ ਵਡੇਰੇ ਫੈਸਲੇ ਲੈਣ ਸਮੇਂ ਜਦ ਸਾਰੇ ਵਰਗਾਂ ਦੇ ਲੋਕਾਂ ਨੂੰ ਨਾਲ ਲੈ ਕੇ ਚੱਲਣ ਦੀ ਜ਼ਰੂਰਤ ਮਹਿਸੂਸ ਹੋਈ ਤਾਂ ਇਹਨਾਂ ਦੇ ਗੁਰੂ ਪਿਤਾ ਸਤਿਗੁਰੂ ਪਰਤਾਪ ਸਿੰਘ ਨੇ ਵੀ ਅਨੇਕ ਵੇਰ ਤਿਆਗ ਅਤੇ ਨਿਮਰਤਾ ਦਾ ਸਬੂਤ ਦਿੰਦਿਆਂ ਕੁਝ ਦੇਸ਼ ਭਗਤਾਂ ਦੀ ਝਿਜਕ ਨੂੰ ਭਾਂਪਦਿਆਂ ਗੁਰਗੱਦੀ ਥਾਂ ਉਹਨਾਂ ਦੇ ਬਰਾਬਰ ਬੈਠ ਕੇ ਉਹਨਾਂ ਦੀ ਇੱਛਾ ਦਾ ਸਨਮਾਨ ਕੀਤਾ। ਆਪਣੇ ਗੁਰੂ ਪਿਤਾ ਦੇ ਨਕਸ਼ੇ ਕਦਮਾਂ ਤੇ ਚਲਦਿਆਂ ਸਤਿਗੁਰੂ ਜਗਜੀਤ ਸਿੰਘ ਨੇ ਦੇਸ਼ ਭਗਤ ਯੋਧਿਆਂ ਨੂੰ ਪਿਆਰ ਸਤਿਕਾਰ ਵੀ ਦਿੱਤਾ ਤੇ ਉਹਨਾਂ ਦੀ ਹਰ ਸੰਭਵ ਮਦਦ ਵੀ ਕੀਤੀ। ਗਦਰ ਪਾਰਟੀ ਦੇ ਮੁੱਢਲੇ ਆਗੂ ਨਾਮਧਾਰੀ ਮਹਾਂਪੁਰਸ਼ਾਂ ਦੀ ਪ੍ਰੇਰਨਾ ਨਾਲ ਹੀ ਦੇਸ਼ ਭਗਤੀ ਦੇ ਰਸਤੇ ਤੇ ਤੁਰੇ ਜਿਹਨਾਂ ਵਿੱਚੋਂ ਗਦਰ ਪਾਰਟੀ ਦੇ ਪਹਿਲੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਪ੍ਰਮੁੱਖ ਸਨ। ਗਦਰੀ ਬਾਬਿਆਂ ਨੇ ਸਤਿਗੁਰੂ ਰਾਮ ਸਿੰਘ ਦੇ ਆਜ਼ਾਦੀ ਸੰਗਰਾਮ ਤੋਂ ਵਡੇਰੀ ਪ੍ਰੇਰਨਾ ਪ੍ਰਾਪਤ ਕੀਤੀ ਅਤੇ ਗਦਰ ਗੂੰਜਾਂ ਵਿੱਚ ਨਾਮਧਾਰੀਆਂ ਦੀ ਵਡਿਆਈ ਵਿੱਚ ਸਾਹਿਤ ਰਚਨਾ ਵੀ ਕੀਤੀ। ਦੂਜੇ ਪਾਸੇ ਨਾਮਧਾਰੀ ਸਤਿਗੁਰਾਂ ਨੇ ਵੀ ਹੋਰ ਦੇਸ਼ ਭਗਤ ਜੱਥੇ-ਬੰਦੀਆਂ ਦੇ ਯੋਧਿਆਂ ਦੇ ਨਾਲ-ਨਾਲ ਗਦਰੀ, ਕਿਰਤੀ ਤੇ ਕਮਿਊਨਿਸਟ ਦੇਸ਼-ਭਗਤਾਂ ਨੂੰ ਵੀ ਆਪਣਾ ਬਣਾਇਆ ਅਤੇ ਉਹਨਾਂ ਦੀ ਲੋੜ ਪੈਣ ਤੇ ਹਰ ਲਿਹਾਜ਼ ਨਾਲ ਅਤੇ ਪੂਰੀ ਖੁੱਲ ਦਿਲੀ ਨਾਲ ਮਦਦ ਕੀਤੀ। ਗਦਰੀ ਬਾਬਾ ਕਾਮਰੇਡ ਭਗਤ ਸਿੰਘ ਬਿਲਗਾ ਨਾਮਧਾਰੀ ਲਹਿਰ ਅਤੇ ਸਤਿਗੁਰੂ ਰਾਮ ਸਿੰਘ ਦੇ ਮਹੱਤਵਪੂਰਨ ਯੋਗਦਾਨ ਬਾਰੇ ਲਿਖਦਿਆਂ ਸਤਿਗੁਰੂ ਜਗਜੀਤ ਸਿੰਘ ਦੇ ਗਦਰੀ ਦੇਸ਼-ਭਗਤਾਂ ਪ੍ਰਤੀ ਸਨੇਹ ਬਾਰੇ ਲਿਖਦੇ ਹਨ, "ਕੂੱਕਾ ਸੰਪਰਦਾਇ ਭੈਣੀ ਸਾਹਿਬ ਨੇ ਵੀ ਗਦਰੀ ਸੂਰਬੀਰਾਂ ਨੂੰ ਹਮੇਸ਼ਾ ਆਪਣਾ ਇੱਕ ਅੰਗ ਸਮਝਿਆ ਤੇ ਦੇਸ਼-ਭਗਤ ਯਾਦਗਾਰ, ਗਦਰੀ ਸ਼ਹੀਦਾਂ ਦੀ ਯਾਦਗਾਰ ਦਾ ਨੀਂਹ ਪੱਥਰ ਰੱਖਣ ਵੇਲੇ ਮੌਜੂਦਾ ਗੁਰੂ ਜੀ ਜਲੰਧਰ ਆਏ ਤੇ ਮਾਲੀ ਸਹਾਇਤਾ ਵੀ ਦਿੱਤੀ। ਅੱਜ ਵੀ ਆਪ ਗਦਰੀ ਬਾਬਿਆਂ ਦੀ ਯਾਦ ਵਿੱਚ ਹੋ ਰਹੇ ਇੱਕਠਾਂ ਵਿੱਚ ਖੁੱਦ ਪੁੱਜ ਕੇ ਅਸ਼ੀਰਵਾਦ ਦਿੰਦੇ ਹਨ। (ਮੇਰੇ ਸੰਗਰਾਮੀ ਸਾਥੀ ਪੰਨਾ 50)"। ਨਾਮਧਾਰੀ ਦਰਬਾਰ ਸਤਿਗੁਰੂ ਜਗਜੀਤ ਸਿੰਘ ਦੇ ਆਦੇਸ਼ ਮੁਤਾਬਿਕ ਹਰ ਸਾਲ ਹੋਣ ਵਾਲੇ 'ਮੇਲਾ ਗਦਰੀ ਬਾਬਿਆਂ ਦਾ' ਦੇ ਸਮੇਂ ਮਾਲੀ ਸਹਾਇਤਾ ਨਿਰੰਤਰ ਭੇਜ ਰਿਹਾ ਹੈ। ਸਤਿਗੁਰੂ ਦੇ ਬਹੁਤ ਸਾਰੇ ਨਾਮਧਾਰੀ ਗੁਰਮੁੱਖ ਖੱਬੇ ਪੱਖੇ ਪਾਰਟੀਆਂ ਤੇ ਜੱਥੇਬੰਦੀਆਂ ਦੇ ਸਰਗਰਮ ਮੈਂਬਰ ਹਨ। ਸਤਿਗੁਰੂ ਸਾਹਿਤ ਅਕੈਡਮੀ ਲੁਧਿਆਣਾ ਦੇ


Namdhari Elibrary NamdhariElibrary@gmail.com

ਚੋਣ ਮੇਲਿਆਂ ਤੇ ਇਕੱਠੇ ਹੋਣ ਵਾਲੇ ਪੰਜਾਬੀ ਸਾਹਿਤਕਾਰਾਂ ਅਤੇ ਚਿੰਤਕਾਂ ਜਿਹਨਾਂ ਵਿੱਚ ਬਹੁ-ਗਿਣਤੀ ਖੱਬੇ ਪੱਖੀਆਂ ਦੀ ਹੁੰਦੀ ਹੈ ਲਈ ਬੜੇ ਪ੍ਰੇਮ ਨਾਲ ਭੈਣੀ ਸਾਹਿਬ ਤੋਂ ਸਵਾਦਿਸ਼ਟ ਲੰਗਰ ਅਤੇ ਆਪਣਾ ਅਸ਼ੀਰਵਾਦ ਭੇਜਦੇ ਰਹੇ। ਪੰਜਾਬੀ ਦੇ ਸ਼੍ਰੋਮਣੀ ਪੱਤਰਕਾਰ ਸਵਰਗੀ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਦੇ ਸ਼ਰੀਕ-ਇ-ਹਯਾਤ ਬੀਬੀ ਹਰਬੀਰ ਕੌਰ ਦੱਸਦੇ ਹਨ ਕਿ ਇੱਕ ਵੇਰ ਬੰਨੋਆਣਾ ਜੀ ਬਹੁਤ ਬੀਮਾਰ ਹੋ ਗਏ ਤਾਂ ਸਤਿਗੁਰੂ ਜਗਜੀਤ ਸਿੰਘ ਨੇ ਗਊਆਂ ਦਾ ਦੇਸੀ ਘਿਉ ਅਤੇ ਇੱਕ ਕਮੰਡਲ ਉਹਨਾਂ ਨੂੰ ਅਸ਼ੀਰਵਾਦ ਵੱਜੋਂ ਭੇਜਿਆ। ਬਹੁਤ ਸਾਰੇ ਅਗਾਂਹ ਵਧੂ ਇਕੱਠਾਂ ਤੇ ਨਾਮਧਾਰੀ ਸੱਜਣ ਉਚੇਚੇ ਤੌਰ ਤੇ ਪਹੁੰਚਦੇ ਹਨ ਅਤੇ ਅਕਸਰ ਆਪਣੇ ਅਤੇ ਕਮਿਊਨਿਸਟਾਂ ਵਿਚਲੇ ਸੰਬੰਧ ਨੂੰ ਸਤਲੁਜ ਦੀ ਸਾਂਝ (ਸਤਿਗੁਰੂ ਰਾਮ ਸਿੰਘ ਦੀ ਵਤਨ ਪ੍ਰਸਤੀ ਅਤੇ ਸ਼ਹੀਦ-ਇਆਜ਼ਮ ਸ. ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀ ਵਤਨ ਪ੍ਰਸਤੀ ਦੀ ਸਾਂਝ) ਦਸਦੇ ਹਨ। ਦੇਸ਼ ਦੀ ਆਜ਼ਾਦੀ ਅਤੇ ਆਜ਼ਾਦੀ ਤੋਂ ਬਾਅਦ ਦੇ ਬਹੁਤ ਸਾਰੇ ਸੰਘਰਸ਼ਾਂ ਵਿੱਚ ਅਗਾਂਹ ਵਧੂ ਜੱਥੇਬੰਦੀਆਂ ਦੇ ਯੋਧਿਆਂ ਦੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਰਪੂਰ ਮਦਦ ਵੀ ਕੀਤੀ ਅਤੇ

ਉਹਨਾਂ ਨੂੰ ਖਤਰਿਆਂ ਤੋਂ ਵੀ ਬਚਾਇਆ। ਸਤਿਗੁਰੂ ਜਗਜੀਤ ਸਿੰਘ ਦੀ ਬਹੁਪੱਖੀ ਹਸਤੀ ਬਾਰੇ ਗ੍ਰੰਥ ਲਿਖੇ ਜਾ ਸਕਦੇ ਹਨ। ਪਰ ਮੈਂ ਆਪਣੇ ਇਸ ਲੇਖ ਵਿੱਚ ਛੋਹੇ ਪਸਾਰ ਬਾਰੇ ਅੱਖੀਂ ਡਿੱਠੀ ਗੁਰੂ ਜੀ ਦੀ ਮੁਹੱਬਤ ਦਾ ਹਵਾਲਾ ਦੇ ਕੇ ਉਸ ਮਹਾਨ ਹਸਤੀ ਨੂੰ ਸ਼ਰਧਾ ਸੁਮਨ ਭੇਟ ਕਰਦਾ ਹਾਂ ਕਿ ਗਦਰੀ ਬਾਬਾ ਕਾਮਰੇਡ ਭਗਤ ਸਿੰਘ ਬਿਲਗਾ ਦੇ ਪਿੰਡ ਬਿਲਗਾ ਜ਼ਿਲ੍ਹਾ ਜਲੰਧਰ ਵਿਖੇ 7 ਜੂਨ 2009 ਵਿਖੇ ਬਾਬਾ ਬਿਲਗਾ ਜੀ ਦਾ ਸ਼ਰਧਾਂਜਲੀ ਸਮਾਰੋਹ ਹੋ ਰਿਹਾ ਸੀ ਅਤੇ ਮੈਂ ਉਸ ਸਮਾਗਮ ਵਿੱਚ ਬਤੌਰ ਮੰਚ ਸੰਚਾਲਕ ਸੇਵਾ ਨਿਭਾ ਰਿਹਾ ਸਾਂ ਮੈਂ ਦੇਖਿਆ ਕਿ ਪੰਡਾਲ ਵਿੱਚ ਚਿੱਟੇ ਵਸਤਰਾਂ ਵਾਲੇ ਨਾਮਧਾਰੀ ਵੀਰ ਬੈਠੇ ਹਨ ਅਤੇ ਉਹਨਾਂ ਨੇ ਸਮਾਗਮ ਦੇ ਅਖੀਰ ਵਿੱਚ ਮੇਰੇ ਕੋਲ ਮੰਚ ਤੇ ਆ ਕੇ ਬਾਬਾ ਬਿਲਗਾ ਜੀ ਦੇ ਪਰਿਵਾਰ ਨੂੰ ਸਤਿਗੁਰੂ ਵੱਲੋਂ ਇੱਕ ਦਸਤਾਰ ਅਤੇ ਉੱਨ ਦੀ ਮਾਲਾ ਭੇਟ ਕੀਤੀ। ਇਹ ਉਸ ਮਹਾਨ ਰਹਿਬਰ ਦੀ ਆਪਣੇ ਲੋਕਾਂ ਬਾਰੇ ਮੁਹੱਬਤ ਅਤੇ ਫਿਕਰਮੰਦੀ ਦੀਆਂ ਉਦਾਹਰਣਾਂ ਹਨ ਕਿ ਕਿਵੇਂ ਵੱਡੀਆਂ ਜ਼ਿੰਮੇਵਾਰੀਆਂ ਵਿੱਚ ਰੁੱਝੇ ਹੋਣ ਦੇ ਬਾਵਜੂਦ ਉਹ ਆਪਣੇ ਸਨੇਹੀਆਂ ਦਾ ਕਿੰਨਾ ਖਿਆਲ ਰੱਖਦੇ ਸਨ

ਪੋਸਟ ਗ੍ਰੈਜੂਏਟ ਪੰਜਾਬੀ ਡਿਪਾਰਟਮੈਂਟ,
ਲਾਇਲਪੁਰ ਖਾਲਸਾ ਕਾਲਜ, ਜਲੰਧਰ।
ਫੋਨ ਨੰ. 9915005814



## ਗੁਰੂ ਜਗਜੀਤ ਸਿੰਘ ਸਭ ਦੇ ਦਿਲਾਂ ਤੇ ਰਾਜ ਕੀਤਾ ਏ

ਗੁਰੂ ਜਗਜੀਤ ਸਿੰਘ ਸਭ ਦੇ ਦਿਲਾਂ ਤੇ ਰਾਜ ਕੀਤਾ ਏ
ਰਹੇਗਾ ਯਾਦ ਸਦੀਆਂ ਤੱਕ ਜੋ ਉਸਨੇ ਕਾਜ ਕੀਤਾ ਏ।

ਦੁਖੀ ਕੋਈ ਨਾ ਹੋਵੇ ਉਸਦੇ ਦਿਲ ਦੀ ਇਹ ਤਮੰਨਾ ਸੀ,
ਅਸਾਡੇ ਨਾਲ ਉਸਦੇ ਪਿਆਰ ਦਾ ਕੋਈ ਨ ਬੰਨਾਂ ਸੀ,
ਸਭਸ ਦੇ ਮਨ ਦੀ ਪੁਸਤਕ ਦਾ ਹੀ ਖੁੱਲਿਆ ਓਸ ਪੰਨਾ ਸੀ,
ਜੋ ਆਇਆ ਪਾਸ ਉਸਦਾ ਭਰਿਆ ਦਿਲ ਦਾ ਆਸ ਛੰਨਾ ਸੀ,
ਸੁਖੀ ਸਾਨੂੰ ਕਰਨ ਲਈ ਜਤਨ ਬੇ-ਅੰਦਾਜ਼ ਕੀਤਾ ਸੀ।

ਉਹ ਚਾਹੁੰਦਾ ਸੀ ਹਰਿਕ ਦੇ ਪਾਸ ਹੋਵੇ ਅਪਣਾ ਹੀ ਵਾਹਨ,
ਕੋਈ ਝੁੱਗੀ ਰਹੇ ਨਾ ਸਾਰੇ ਘਰੀਂ ਬੰਗਲੇ ਹੀ ਬਣ ਜਾਵਨ,
ਗਰੀਬੀ ਦੂਰ ਹੋ ਜਾਵੇ ਸਭੀ ਖੁਸ਼ਹਾਲੀਆਂ ਮਾਣਨ,
ਮੇਰੇ ਸਿੱਖ ਖੇਡਦੇ ਹੱਸਦੇ ਹੀ ਭੈਣੀ ਸਾਹਿਬ ਵਿੱਚ ਆਵਨ,
ਸੁਖੀ ਜੀਵਨ ਅਸਾਡੇ ਦਾ ਵੀ ਉਸ ਆਗ਼ਾਜ਼ ਕੀਤਾ ਸੀ।

ਤੂੰ ਜਿਸ ਨੂੰ ਛੂਹਿਆ ਇੱਕ ਵਾਰੀ ਉਹ ਲੋਹਿਓਂ ਲਾਲ ਹੈ ਹੋਇਆ,
ਤੇ ਜਿਸ ਵੱਲ ਵੇਖਿਆ ਉਸ ਨੇ ਸੰਗ ਦਿਲ ਵੀ ਗਿਆ ਮੋਹਿਆ,
ਬੜਾ ਕੋਝਾ ਸਰਨ ਆਇਆ ਉਹ ਬਣ ਸੋਹਣਾ ਬੜਾ ਸੋਹਿਆ,
ਤੂੰ ਕੀਤਾ ਤ੍ਰਿਪਤ ਜਿਸਨੂੰ ਉਹ ਕਦੀ ਅੱਜ ਤੱਕ ਨਹੀਂ ਰੋਇਆ,
ਸਭਸ ਦੇ ਮਨਾਂ ਦਾ ਸੁਰ ਵਿੱਚ ਸੁਰੀਲਾ ਸਾਜ਼ ਕੀਤਾ ਸੀ।

ਗੁਰੂ ਪ੍ਰਤਾਪ ਸਿੰਘ ਦੇ ਨਕਸ਼ਿਆਂ ਵਿੱਚ ਰੰਗ ਉਸ ਭਰਿਆ,
ਤੂੰ ਉਹਨਾਂ ਨਕਸ਼ਿਆਂ ਤੇ ਅੱਜ ਹੈਂ ਸੁਮਰਿਧੀ ਹੀ ਬਣ ਤੁਰਿਆ,
ਤੇ ਹਰ ਵਿੱਥਾਂ ਹਨੇਰੇ ਖੂੰਜਿਆਂ ਵਿੱਚ ਚਾਨਣਾਂ ਭਰਿਆ,
ਜੋ ਦਰ ਤੇ ਆ ਗਿਆ ਉਹ ਡੁੱਬਦਾ ਡੁਬੱਦਾ ਆਪ ਹੈ ਤਰਿਆ,
ਅਤੇ 'ਅਮਰੀਕ' ਵਰਗਾ ਕਮਲਾ ਵੀ ਸਰਤਾਜ ਕੀਤਾ ਏ।

ਤੂੰ ਜਾਂਦੀ ਵਾਰ ਇੱਕ ਤੋਹਫਾ ਅਸਾਂ ਨੂੰ ਹੱਥ ਫੜਾਇਆ ਏ,
ਉਦੇ ਸਿੰਘ ਸਤਿਗੁਰੂ ਜੀ ਨੂੰ ਅਸਾਡੇ ਸਿਰ ਬਿਠਾਇਆ ਏ,
ਗ਼ਮਾਂ ਨੂੰ ਨਾਲ ਲੈ ਤੁਰਿਆ ਅਤੇ ਸਾਨੂੰ ਹਸਾਇਆ ਏ,
ਕਈਆਂ ਦੀ ਹਿੱਕ ਵਿੱਚ ਹੰਗਤਾ ਦਾ ਇੱਕ ਕੰਡਾ ਚੁਭਾਇਆ ਏ,
ਉਹਨਾਂ ਨੂੰ ਅਕਲ ਤੋਂ ਬਿਲਕੁਲ ਜਿਵੇਂ ਮੁਹਤਾਜ ਕੀਤਾ ਏ।

—ਮਾਸਟਰ ਅਮਰੀਕ ਸਿੰਘ
ਫੋਨ.— 93541-24515


Namdhari Elibrary NamdhariElibrary@gmail.com



# ਪੁਸ਼ਪ-ਬਹਾਰਾਂ ਦਾ

*—ਹਰਪਾਲ ਸਿੰਘ ਸੇਵਕ*

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ।
ਜਿਨ ਮਾਨਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥

ਗੁਰਵਾਕ ਅਨੁਸਾਰ ਗੁਰੂ ਮਨੁੱਖ ਨੂੰ ਦੇਵਤਾ ਬਣਾ ਦੇਂਦਾ ਹੈ। ਅਗਿਆਨ ਦੇ ਹਨੇਰੇ ਵਿਚ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਪਰਮ-ਪੁਰਖ ਨੂੰ ਗੁਰੂ ਕਿਹਾ ਜਾਂਦਾ ਹੈ। ਅੱਜ ਤੋਂ ਪੰਜ ਸਦੀਆਂ ਪਹਿਲਾਂ ਕਿਰਤ ਕਰਦਿਆਂ, ਨਾਮ ਜੱਪਦਿਆਂ ਅਤੇ ਲੋੜ ਵੰਡ ਦੀ ਮੱਦਦ ਕਰਦਿਆਂ, ਗ੍ਰਿਹਸਤ ਵਿਚ ਰਹਿੰਦਿਆਂ ਜੀਵਨ-ਮੁਕਤੀ ਦਾ ਮਾਰਗ ਦੱਸਿਆ ਸੀ– ਸਤਿਗੁਰੂ ਨਾਨਕ ਦੇਵ ਜੀ ਨੇ। ਆਪ ਦੇ ਜਾਨਸ਼ੀਨ ਸਤਿਗੁਰੂ ਸਾਹਿਬਾਨ ਨੇ ਆਪ ਦੀ ਰਚੀ ਸਿੱਖੀ ਫੁਲਵਾੜੀ ਨੂੰ ਸੰਭਾਲਿਆ ਅਤੇ ਹੋਰ ਸਰ-ਸਬਜ਼ ਕੀਤਾ। ਇਸੇ ਗੁਰੂ-ਪਰੰਪਰਾ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵੀਹਵੀਂ ਸਦੀ ਦੇ ਦੂਸਰੇ ਮੱਧ ਵਿਚ ਰੂਹਾਨੀਅਤ ਦੇ ਉਹ ਮਹਾਨ ਰਹਿਬਰ ਹੋਏ ਹਨ ਜਿਨ੍ਹਾਂ ਨੇ ਅਧਿਆਤਮਕਤਾ ਦੇ ਨਾਲ-ਨਾਲ ਸਮਾਜ ਕਲਿਆਣ ਅਤੇ ਸਰਬਪੱਖੀ ਵਿਕਾਸ ਦੇ ਅਨੇਕਾਂ ਮੀਲ ਪੱਥਰ ਗੱਡੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਕੇਵਲ ਸਦ-ਉਪਦੇਸ਼ ਅਤੇ ਅਸ਼ੀਰਵਾਦ ਦੇਣ ਵਾਲੇ ਗੁਰੂ ਹੀ ਨਹੀਂ ਸਨ ਸਗੋਂ ਆਪ ਨੇ ਜੀਵਨ ਭਰ ਜੋ ਵੀ ਸਮਾਜ-ਕਲਿਆਣ ਵਾਸਤੇ ਉਪਦੇਸ਼ ਦਿੱਤੇ, ਉਹ ਪਹਿਲਾਂ ਆਪ ਤਨ ਤੇ ਹੰਢਾਏ। ਆਪ ਬਣੇ ਸੰਵਰੇ ਰਾਹਾਂ ਤੇ ਨਹੀਂ ਸਨ ਚਲਦੇ ਸਗੋਂ ਆਪ ਦਾ ਚੱਲਣਾ ਹੀ ਨਵੇਂ ਰਸਤਿਆਂ ਨੂੰ ਜਨਮ ਦੇਂਦਾ ਸੀ। ਆਪ ਭਗਤੀ, ਪਰਉਪਕਾਰ ਅਤੇ ਪ੍ਰੇਮ ਦੀ ਜਗਮਗ ਜਗਦੀ ਜਾਗਤ-ਜੋਤ ਸਨ। ਆਪ ਹੱਸਦੇ ਖੇਡਦੇ ਚੁਫੇਰੇ ਵਿਚ ਇਵੇਂ ਵਿਚਰਦੇ ਕਿ ਹਰ ਕਿਸੇ ਨੂੰ ਅਪਣੱਤ ਦਾ ਅਹਿਸਾਸ ਹੁੰਦਾ, ਆਮ ਮਨੁੱਖਾਂ ਵਾਂਗ ਦੁੱਖ-ਸੁੱਖ ਆਪਣੇ ਤਨ ਤੇ ਹੰਢਾਉਂਦੇ, ਕਿਰਤ-ਕਰਦੇ, ਨਵੇਂ ਗਿਆਨ ਵਿਗਿਆਨ ਨੂੰ ਅਪਨਾਉਂਦੇ ਅਤੇ ਸੰਗੀਆਂ-ਸਾਥੀਆਂ ਨਾਲ ਸਾਂਝਾ ਕਰਦੇ, ਬੱਚਿਆਂ ਨੂੰ ਮਾਪਿਆਂ ਵਾਂਗ ਲਾਡ-ਲਡਾਉਂਦੇ, ਨੌਜੁਆਨਾਂ ਨੂੰ ਸਦ-ਮਾਰਗ ਤੇ ਚਲਣ ਲਈ ਪ੍ਰੇਰਦੇ, ਵਿਦਿਆ, ਅਤੇ ਕਿਰਤ ਦੇ ਖੇਤਰ ਵਿਚ ਬੁਲੰਦੀਆਂ ਛੂਹਣ ਲਈ ਉਤਸ਼ਾਹਿਤ ਕਰਦੇ, ਗਰੀਬਾਂ ਨੂੰ, ਬਜ਼ੁਰਗਾਂ ਨੂੰ ਇਵੇਂ ਨਿਵਾਜਦੇ ਕਿ ਉਨ੍ਹਾਂ ਨੂੰ ਕਦੇ ਵੀ ਅਣਗੌਲੇ ਜਾਣ ਦਾ ਅਹਿਸਾਸ ਤੱਕ ਨਾ ਹੁੰਦਾ। ਹਰ ਜਾਤ, ਧਰਮ ਜਾਂ ਕੌਮ ਦੇ ਕੇਵਲ ਮਨੁੱਖ ਮਾਤਰ ਹੀ ਨਹੀਂ ਸਗੋਂ ਪਸ਼ੂ ਪੰਛੀ ਅਤੇ ਰੁੱਖ ਬਿਰਖ ਵੀ ਆਪ ਦੇ ਪ੍ਰੇਮ ਕਲਾਵੇ ਵਿਚ ਸਮਾ ਜਾਂਦੇ ਸਨ। ਸ੍ਰੀ ਭੈਣੀ ਸਾਹਿਬ ਹੁੰਦੇ ਤਾਂ ਬਹੁਤੇ ਰੁਝੇਵਿਆਂ ਵਿਚੋਂ ਮੋਰਾਂ ਨਾਲ ਕਲੋਲ ਕਰਨ ਲਈ ਸਮਾਂ ਕੱਢ ਹੀ ਲੈਂਦੇ, ਉਹਨਾਂ ਨੂੰ ਹੱਥੀਂ ਚੋਗਾ ਚੁਗਾਉਂਦੇ, ਗਊਸ਼ਾਲਾ ਵਿਚ ਜਾ ਕੇ ਗਊਆਂ ਨੂੰ ਆਪਣੇ ਹੱਥੀਂ ਗੁੜ ਛਕਾਉਂਦੇ। ਵਿਸ਼ੇਸ਼ ਕਰਕੇ ਗਊ ਧਨ ਦੀ ਸੇਵਾ ਅਤੇ ਨਸਲ ਸੁਧਾਰ ਲਈ ਕੀਤੇ ਮਹਾਨ ਕਾਰਜਾਂ ਲਈ ਭਾਰਤ ਸਰਕਾਰ ਦੇ ਅਦਾਰੇ ਗੋ-ਸੰਵਰਧਨ ਸਮਿਤੀ ਵਲੋਂ ਸੰਨ 1965 ਵਿਚ ਆਪ ਜੀ ਨੂੰ ਗੋਪਾਲ-ਰਤਨ ਸਨਮਾਨ ਭੇਟ ਕੀਤਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮ ਕਲਾਵੇ ਵਿਚ ਛੋਟੇ-ਛੋਟੇ ਬਾਲਕ, ਨੌਜੁਆਨ ਅਤੇ ਉਮਰ ਦੇ ਆਖਰੀ ਪੜਾਅ ਤੇ ਪੁੱਜੇ ਬਜ਼ੁਰਗ, ਸਾਰੇ ਹਾਣੀਆਂ ਵਾਂਗ ਸਮੋ ਜਾਂਦੇ ਸਨ। ਵਿਸ਼ੇਸ਼ ਕਰਕੇ ਬੱਚਿਆਂ ਵਾਸਤੇ ਆਪ ਜੀ ਫੁਰਮਾਇਆ ਕਰਦੇ ਸਨ। ' ਬੱਚੇ ਤਾਂ ਕੱਚੇ ਦੁੱਧ ਵਾਂਗ ਹੁੰਦੇ ਹਨ ਉਸਦਾ ਜੋ ਮਰਜੀ ਹੈ ਬਣਾ ਲਵੋ। ਪਰ ਜੇ ਨਾ ਸੰਭਾਲਾਂਗੇ ਤਾਂ ਉਹ ਖਰਾਬ ਹੋ ਜਾਣਗੇ। ਆਪਜੀ ਦੀ ਪ੍ਰੇਰਣਾ, ਮਾਰਗ-ਦਰਸ਼ਨ ਅਤੇ ਸਹਿਯੋਗ ਨਾਲ ਬਹੁਤ ਸਾਰੇ ਨਾਮਧਾਰੀ ਅਤੇ ਗੈਰ ਨਾਮਧਾਰੀ ਬੱਚੇ ਅਤੇ ਨੌਜੁਆਨ ਉੱਚ ਕੋਟੀ ਦੇ ਕਲਾਕਾਰ, ਲੇਖਕ, ਖਿਡਾਰੀ, ਅਤੇ ਵਿਆਨਕ ਕਿਰਤੀ ਬਣੇ ਗਏ। ਬਿਰਧਸ਼ਾਲਾ ਵਿਚ ਬਜ਼ੁਰਗਾਂ ਨਾਲ ਕਈ ਵੇਰ ਘੰਟਿਆਂ ਬੱਧੀ ਬੈਠਦੇ, ਬਚਨ-ਬਿਲਾਸ ਕਰਦੇ ਉਨ੍ਹਾਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸੁਣਦੇ। ਇਕ ਵੇਰ ਰਾਈਆਂ ਫਾਰਮ ਤੇ ਆਪ ਜੀ ਬਜ਼ੁਰਗਾਂ ਨੂੰ ਆਪ ਕੱਟ-ਕੱਟ ਕੇ ਖਰਬੂਜ਼ੇ ਛਕਾ ਰਹੇ ਸਨ। ਬਚਨ ਕੀਤਾ ਏਨੇ ਰੁਝੇਵੇਂ ਹਨ, ਸਮਾਂ ਹੀ ਨਹੀਂ ਮਿਲਦਾ, ਮੇਰਾ ਬੜਾ ਜੀਅ ਕਰਦਾ ਹੈ ਕਿ ਮੈਂ ਆਪ ਹੱਥੀਂ ਤੁਹਾਡੀ ਸੇਵਾ ਕਰਾਂ।"– ਸੇਵਾ ਬਾਰੇ ਆਪ ਜੀ ਫੁਰਮਾਇਆ ਕਰਦੇ ਸਨ ਕਿ 'ਅਸਲ ਵਿਚ ਸੇਵਾ ਹੀ ਉਹ ਹੈ ਜਿਥੋਂ ਕਿਸੇ ਤਰ੍ਹਾਂ ਦੀ ਵਾਪਸੀ ਦੀ ਆਸ ਨਾ ਹੋਵੇ।'

ਸਿੱਖੀ-ਪਰੰਪਰਾ, ਖਾਲਸਈ ਸਰੂਪ ਅਤੇ ਰਹਿਤ ਮਰਿਯਾਦਾ ਨੂੰ ਸ਼ੁਧ ਸਰੂਪ ਵਿਚ ਸੰਭਾਲਨ ਅਤੇ ਵੱਖੋ-ਵੱਖ ਖੇਤਰਾਂ ਵਿਚ ਮਾਣਯੋਗ ਸਥਾਨ ਦਿਵਾਉਣ ਦਾ ਸੇਹਰਾ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮ ਹੀ ਹੈ ਵਿਸ਼ੇਸ਼ ਕਰਕੇ ਖੇਡ ਦੇ ਮੈਦਾਨ ਵਿਚ ਅਤੇ ਸ਼ਾਸਤ੍ਰੀ ਸੰਗੀਤ ਦੀਆਂ ਸਟੇਜਾਂ ਤੇ ਤਾਂ ਸਿੱਖੀ ਸਰੂਪ ਨੂੰ ਪੁਚਾਇਆ ਹੀ ਆਪ ਜੀ ਨੇ ਹੈ। ਆਦਿ ਗੁਰੂ ਸਾਹਿਬ ਵੇਲੇ ਤੋਂ ਪ੍ਰਚਲਤ ਕੀਰਤਨ ਦੀਆਂ


Namdhari Elibrary NamdhariElibrary@gm

ਪਰਾਤਨ ਗੀਤਾਂ ਨੂੰ ਸੰਭਾਲਿਆ ਅਤੇ ਪ੍ਰਚਾਰ-ਪ੍ਰਸਾਰ ਕੀਤਾ। ਗੁਰਮਤਿ ਸੰਗੀਤ ਅਤੇ ਸ਼ਾਸਤ੍ਰੀ ਸੰਗੀਤ ਪ੍ਰੇਮੀਆਂ ਵਿਚ ਆਪ ਜੀ ਇਕ ਪੁਲ ਬਣੇ, ਸੰਪਰਕ ਸੂਤਰ ਦਾ ਕੰਮ ਕੀਤਾ। ਉੱਚ ਕੋਟੀ ਦੇ ਸੰਗੀਤ ਉਸਤਾਦਾਂ ਪਾਸ ਸਿਖਿਆਰਥੀ ਭੇਜਕੇ ਵੱਖੋ-ਵੱਖ ਸਾਜਾਂ ਦੀ ਵੰਨਗੀ ਨੂੰ ਕੀਰਤਨ ਵਿਚ ਲਿਆਂਦਾ ਅਤੇ ਗੁਰਬਾਣੀ ਸ਼ਬਦਾਂ ਦੀਆਂ ਏਨੀਆਂ ਸੁੰਦਰ ਬੰਦਿਸ਼ਾਂ ਬਣਾਇਆਂ ਕਿ ਵਿਸ਼ੇਸ਼ ਕਰਕੇ ਖੰਡ ਮਾਤ੍ਰਾ ਦੀਆਂ ਕਿ ਸ਼ਾਸ਼ਤਰੀ ਸੰਗੀਤ ਦੇ ਨਾਮਵਰ ਉਸਤਾਦ ਵੀ ਉਹ ਬੰਦਿਸ਼ਾਂ ਪੇਸ਼ ਕਰਨ ਵਿਚ ਮਾਣ ਮਹਿਸੂਸ ਕਰਦੇ ਸਨ।

ਅੰਮ੍ਰਿਤਵੇਲੇ ਦਾ ਇਸ਼ਨਾਨ, ਨਾਮ-ਬਾਣੀ ਦਾ ਨਿਤਨੇਮ ਅਤੇ ਦੋਵੇਂ ਵੇਲੇ ਦਾ ਕੀਰਤਨ ਆਪ ਜੀ ਦੇ ਜੀਵਨ ਦਾ ਅਨਿਖੜਵਾਂ ਅੰਗ ਰਿਹਾ ਹੈ। ਗੁਰਬਾਣੀ ਗਾਇਨ ਸਮੇਂ ਸ਼ੁੱਧ ਉਚਾਰਨ ਅਤੇ ਕੇਵਲ ਤੰਤੀ ਸਾਜਾਂ ਨਾਲ ਕੀਰਤਨ ਕਰਨ ਵੱਲ ਆਪ ਜੀ ਨੇ ਉਚੇਚਾ ਧਿਆਨ ਦਿਤਾ। ਕੀਰਤਨ ਕਰਦਿਆਂ ਆਪ ਜੀ ਦਿਲਰੁਬਾ ਵਜਾਉਂਦੇ ਤਾਂ ਰਾਗਾਂ ਦਾ ਸਰੂਪ-ਰੂਪਮਾਨ ਹੋ ਜਾਂਦਾ। ਪ੍ਰੇਮ-ਰਸ, ਵੈਰਾਗ ਰਸ ਅਤੇ ਭਗਤੀ ਰਸ ਸਾਕਸ਼ਾਤ ਹੁੰਦਾ। ਸ਼ਬਦ ਇਸ ਅੰਦਾਜ ਵਿਚ ਗਾਉਂਦੇ ਕਿ ਗੁਰਬਾਣੀ ਦੇ ਭਾਵ ਸਪਸ਼ਟ ਹੁੰਦੇ। ਸੰਗੀਤ, ਗੁਰਬਾਣੀ ਅਤੇ ਸਤਿਗੁਰੂ ਇਕ ਮਿੱਕ ਹੋ ਜਾਂਦੇ। ਐਉਂ ਜਾਪਦਾ ਜਿਵੇਂ ਗੁਰਬਾਣੀ ਆਪਣੇ ਆਪ ਦੀ ਵਿਆਖਿਆ ਕਰ ਰਹੀ ਹੋਵੇ।

ਸਿੱਖ ਸਮਾਜ ਵਿਚ ਕਿਰਤ ਦਾ ਬੜਾ ਸਤਿਕਾਰ ਹੈ, 'ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹ ਪਛਾਣਹਿ ਸੇਇ।'– ਗੁਰਵਾਕ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮਾਜ ਦੀ ਅਗਵਾਈ ਵੀ ਕੀਤੀ ਅਤੇ ਪ੍ਰੇਰਣਾਂ ਸ੍ਰੋਤ ਵੀ ਬਣੇ। ਆਪ ਜੀ ਨੂੰ ਖੇਤੀ-ਬਾੜੀ ਅਤੇ ਬਾਗਬਾਨੀ ਦਾ ਕੇਵਲ ਸ਼ੌਕ ਹੀ ਨਹੀਂ ਸਗੋਂ ਵਸੀਹ ਗਿਆਨ ਵੀ ਸੀ। ਆਪ ਜੀ ਨੇ ਪੈਸਟੀਸਾਈਡਜ ਅਤੇ ਕੈਮੀਕਲ ਫਰਟੀਲਾਈਜਰ ਰਹਿਤ ਆਰਗੈਨਿਕ ਖੇਤੀ ਕਰਨ ਲਈ ਉਤਸ਼ਾਹਿਤ ਕੀਤਾ। ਆਪ ਜੀ ਵੱਲੋਂ ਅੰਗੂਰਾਂ ਦੀ ਸਰਦੀਆਂ ਵਿਚ ਲਈ ਗਈ ਫਸਲ ਯੂਨੀਵਰਸਿਟੀਆਂ ਦੇ ਬਾਗਬਾਨੀ ਮਾਹਰਾਂ ਲਈ ਵੀ ਨਵੀਆਂ ਪੈੜਾਂ ਸਨ। ਆਪ ਜੀ ਨੇ ਨਾਮਧਾਰੀ ਸਿੱਖਾਂ ਨੂੰ ਕਿਰਤੀ ਤੋਂ ਵਿਗਿਆਨਕ ਕਿਰਤੀ ਬਨਣ ਲਈ ਪ੍ਰੇਰਿਆ। ਸ੍ਰੀ ਉਦੈ ਸਿੰਘ ਜੀ (ਵਰਤਮਾਨ ਸਤਿਗੁਰੂ ਜੀ) ਦੀ ਦੇਖ ਰੇਖ ਹੇਠ ਵਿਸ਼ਵ ਪ੍ਰਸਿਧ ਨਾਮਧਾਰੀ ਸੀਡਜ਼ ਅਤੇ ਨਾਮਧਾਰੀ ਫਰੈਸ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰ-ਅੰਦੇਸ਼ਤਾ ਅਤੇ ਸੁਪਨਿਆਂ ਦੀ ਸਾਕਾਰਤਾ ਹੀ ਹੈ।

ਗੁਰਬਾਣੀ ਅਨੁਸਾਰ ਸਤਿਗੁਰੂ ਅਤੇ ਸਿੱਖ ਦਾ ਰਿਸ਼ਤਾ ਸਾਰੇ ਦੁਨਿਆਵੀ ਰਿਸ਼ਤੇ ਨਾਤਿਆਂ ਨਾਲੋਂ ਉੱਚਾ ਸੁੱਚਾ ਤੇ ਪਵਿੱਤਰ ਹੈ- ਸਿੱਖ ਦੇ ਸਾਰੇ ਹੀ ਰਿਸ਼ਤੇ-ਨਾਤੇ ਸਤਿਗੁਰੂ ਨਾਲ ਜਾ ਜੁੜਦੇ ਹਨ। ਸਤਿਗੁਰੂ ਸਿੱਖ ਦਾ ਪਿਤਾ, ਮਾਤਾ, ਬੰਧਪ ਅਤੇ ਭਰਾਤਾ ਵੀ ਹੈ। ਗੁਰਬਾਣੀ ਵਿਚ ਸਤਿਗੁਰੂ ਨੂੰ ਬਾਲ-ਸਖਾ ਵਾਂਗ ਵੀ ਯਾਦ ਕੀਤਾ ਗਿਆ ਹੈ ਜਿਵੇਂ ਦੁਆਪਰ ਯੁਗ ਦੀ ਭਗਵਾਨ ਕ੍ਰਿਸ਼ਨ ਦੀ ਕਥਾ ਹੈ ਕਿ ਭਗਵਾਨ ਨੇ ਆਪਣੇ ਬਚਪਨ ਦੇ ਮਿੱਤਰ ਦੀ ਔਖੇ ਸਮੇਂ ਸਹਾਇਤਾ ਕੀਤੀ, ਗਰੀਬੀ ਕੱਟਕੇ ਲੋਕ-ਪ੍ਰਲੋਕ ਦੇ ਸੁੱਖ ਬਖਸ਼ੇ। ਇਸਤਰ੍ਹਾਂ ਦੀ ਕਿਰਪਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੇਕਾਂ ਸਿੱਖਾਂ ਤੇ ਕੀਤੀ, ਕੇਵਲ ਆਪਣੇ ਬਾਲ ਸਖਾ ਜਾਂ ਆਪਣੇ ਮਿਤੱਰਾਂ ਤੇ ਹੀ ਨਹੀਂ ਸਗੋਂ ਅਨੇਕਾਂ ਹੀ ਨਾਮਧਾਰੀ ਅਤੇ ਗੈਰਨਾਮਧਾਰੀਆਂ ਦੀ ਔਖੇ ਸਮੇਂ ਮਾਇਕ ਸਹਾਇਤਾ ਕੀਤੀ, ਕਰਜੇ ਲਾਹੇ, ਘਰ ਬਣਾ ਕੇ ਦਿੱਤੇ, ਕੰਮ ਚਲਾਉਣ ਲਈ ਮੱਦਦ ਕੀਤੀ। ਇਸ ਤਰ੍ਹਾਂ ਦੀ ਕਿਰਪਾ ਹੀ ਸਾਡੇ ਪ੍ਰਵਾਰ ਤੇ ਹੋਈ। ਸਾਨੂੰ ਤਿੰਨਾਂ ਭਰਾਵਾਂ ਸੁਖਦੇਵ ਸਿੰਘ, ਹਰਪਾਲ ਸਿੰਘ ਅਤੇ ਰਛਪਾਲ ਸਿੰਘ ਨੂੰ ਦੋ ਦਹਾਕਿਆਂ ਤੋਂ ਵੱਧ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਸੇਵਾ ਦਾ ਸੁਭਾਗ ਪ੍ਰਾਪਤ ਹੋਇਆ। ਸਾਡੇ ਪਿਤਾ ਸੰਤ ਕਸ਼ਮੀਰਾ ਸਿੰਘ ਜੀ, ਆਪ ਜੀ ਦੇ ਜੇ ਬਾਲ-ਸਖਾ ਨਹੀਂ ਤੇ ਯੁਵਾ-ਸਖਾ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਜਦੋਂ ਸਤਿਗੁਰੂ ਜੀ ਵੱਡੇ ਬਾਬਾ ਜੀ ਦੇ ਰੂਪ ਵਿਚ ਸਨ। ਸਾਡੇ ਪਿਤਾ ਜੀ, ਆਪ ਜੀ ਦੀ ਗੱਡੀ ਚਲਾਉਂਦੇ ਰਹੇ। ਆਪ ਜੀ ਸਾਡੇ ਪਿਤਾ ਦੇ ਮਕੈਨਿਕ ਉਸਤਾਦ ਵੀ ਸਨ। ਜਦੋ ਆਪ ਜੀ ਨੇ ਸਤਿਗੁਰੂ ਰੂਪ ਵਿਚ ਨਾਮਧਾਰੀ ਪੰਥ ਦੀ ਵਾਗ ਡੋਰ ਸੰਭਾਲੀ, ਇਕ ਸਮਾਂ ਐਸਾ ਆਇਆ ਕਿ ਸਾਡੀਆਂ ਕੁਝ ਫਸਲਾਂ ਖਰਾਬ ਹੋ ਗਈਆ, ਕਰਜ਼ਾ ਹੋ ਗਿਆ, ਗਰੀਬੀ ਨੇ ਪਰੇਸ਼ਾਨ ਕੀਤਾ ਤਾਂ ਸ੍ਰੀ ਸਤਿਗੁਰੂ ਜੀ ਨੇ ਸਾਨੂੰ ਸਾਰੇ ਪ੍ਰਵਾਰ ਨੂੰ ਸ੍ਰੀ ਜੀਵਨ ਨਗਰੋਂ ਸ੍ਰੀ ਭੈਣੀ ਸਾਹਿਬ ਲੈ ਆਂਦਾ, ਕਰਜ਼ਾ ਉਤਾਰਿਆ, ਵਧੀਆ ਮਕਾਨ ਬਣਾ ਕੇ ਦਿਤੇ ਅਤੇ ਸਭ ਤੋਂ ਵੱਡੀ ਕਿਰਪਾ ਆਪਣੇ ਮਿੱਤਰ ਆਪਣੇ ਸਿੱਖ ਦੇ ਤਿੰਨੇ ਪੁੱਤਰਾਂ ਨੂੰ ਆਪਣੇ ਚਰਨਾਂ ਦੀ ਹਜ਼ੂਰੀ ਸੇਵਾ ਬਖਸ਼ੀ। ਆਪ ਜੀ ਬਚਨ ਕਰਿਆ ਕਰਦੇ ਸਨ : 'ਮੇਰੇ ਤਿੰਨ ਸ਼ਾਗਿਰਦ ਹਨ, ਲਛਮਣ ਸਿੰਘ (ਫਗਵਾੜਾ), ਅਮਰ ਸਿੰਘ (ਲੰਬੜਦਾਰ) ਅਤੇ ਕਸ਼ਮੀਰਾ ਸਿੰਘ– ਇਨ੍ਹਾਂ ਤਿੰਨਾਂ ਦੇ ਬੱਚੇ ਵੀ ਮੈਨੂੰ ਹੀ ਸਾਂਭਣੇ ਪਏ ਹਨ। ਸਾਰੇ ਹਜ਼ੂਰੀ ਸੇਵਕਾਂ ਚੋਂ ਰਛਪਾਲ ਸਿੰਘ ਦੀ ਸਤਿਗੁਰੂ ਸੱਚੇ ਪਾਤਸ਼ਾਹ ਨਾਲ ਸਭ ਤੋਂ ਵੱਧ ਇਕਸੁਰਤਾ ਸੀ। ਇਕ ਵੇਰ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਨੇ ਠਾਕੁਰ ਦਲੀਪ ਸਿੰਘ ਨੂੰ ਕੁਝ ਇਤਰਾਜ਼ ਅਤੇ ਅੱਵਗਿਆਵਾਂ ਤੋਂ ਵਰਜਦਿਆਂ ਬਚਨ ਕੀਤਾ: "ਏਹ ਤਿੰਨੇ ਭਰਾ ਮੇਰੇ ਸੇਵਕ ਹਨ। ਪਰ ਮੇਰਾ ਨੇੜ ਰਛਪਾਲ ਨਾਲ ਸਭ ਤੋਂ ਵੱਧ ਹੈ, ਰਛਪਾਲ ਏਨਾਂ ਚੋ ਸਭ ਤੋਂ ਛੋਟਾ ਹੈ, ਇਸ ਗਲ ਤੇ ਏਨਾਂ ਦੋਹਾਂ ਨੂੰ ਕਦੇ ਕੋਈ ਇਤਰਾਜ ਨਹੀਂ ਹੋਇਆ। ਜਿਸਨੂੰ ਮੈਂ ਪਰਵਾਨ ਕਰਾਂ ਤੈਨੂੰ ਵੀ ਉਹ ਚੰਗਾ ਲਗਣਾ ਚਾਹੀਦਾ ਹੈ।"

ਸ੍ਰੀ ਸਤਿਗੁਰੂ ਜੀ ਜਦੋਂ ਨਾਮ-ਸਿਮਰਨ ਕਰਦੇ ਹੁੰਦੇ ਜਾਂ ਜੱਪ ਪ੍ਰਯੋਗ ਦੇ ਦਿਨਾਂ ਵਿਚ ਵੀਰਵਾਰ ਨੂੰ ਮੋਨ-ਵਰਤ ਰੱਖਦੇ, ਬਚਨ ਨਾ ਕਰਨਾ ਹੋਵੇ ਤਾਂ ਆਪਣੇ ਸੱਜੇ ਹੱਥ ਦੇ ਅੰਗੂਠੇ ਅਤੇ ਉਂਗਲਾਂ ਨਾਲ ਇਸ਼ਾਰਾ ਕਰਦੇ, ਜਿਸ ਸੇਵਕ ਨੂੰ ਬੁਲਾਉਣਾ ਹੋਵੇ। ਅੰਗੂਠੇ ਦਾ ਇਸ਼ਾਰਾ ਕਰਦੇ ਜੇ ਆਪਜੀ ਨੇ ਆਪਣੇ ਮਹਿਲਾਂ (ਮਾਤਾ ਚੰਦ ਕੌਰ ਜੀ) ਨੂੰ ਬੁਲਾਉਣਾ ਹੁੰਦਾ। ਪਹਿਲੀ ਉਂਗਲੀ ਦਾ ਸੰਕੇਤ ਰਛਪਾਲ ਸਿੰਘ, ਦੂਸਰੀ ਹਰਪਾਲ ਸਿੰਘ, ਤੀਸਰੀ ਸੁਖਦੇਵ ਸਿੰਘ ਅਤੇ ਚੀਚੀ ਦਿਦਾਰ ਸਿੰਘ।– ਸਿੱਖ ਵਾਸਤੇ ਤਾਂ ਸਤਿਗੁਰੂ ਸੱਚੇਪਾਤਸ਼ਾਹ ਜੀ ਦੇ ਸੇਵਕ


Namdhari Elibrary NamdhariElibrary@gmail.com

ਹੋਣਾ ਧਰਮ-ਸੁੱਖ ਅਤੇ ਆਤਮਿਕ ਸਕੂਨ ਵਾਲੀ ਅਵਸਥਾ ਹੈ। ਨਾਮਧਾਰੀ ਸੰਗਤ ਵਿਚ ਵੀ ਸਤਿਗੁਰੂ ਜੀ ਦੇ ਸੇਵਕਾਂ ਦਾ ਬੜਾ ਮਾਣ ਸਤਿਕਾਰ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ੋਭਾ ਅਪਰੰਪਾਰ ਹੈ। ਆਪ ਜੀ ਸਰਬਪੱਖੀ ਦੈਵੀ ਸ਼ਖਸ਼ੀਅਤ ਸਨ। ਇਕ ਵਾਕ ਵਿਚ ਆਪ ਜੀ ਬਾਰੇ ਆਪਣਾ ਹੋਵੇ ਤਾਂ ਏਨਾਂ ਹੀ ਆਖਿਆ ਜਾਂ ਸਕਦਾ ਹੈ ਕਿ ਗੁਰਬਾਣੀ ਵਿਚ ਸਤਿਗੁਰੂ ਦੀ ਤਾਰੀਫ ਜੋ ਵਰਨਣ ਕੀਤੀ ਗਈ ਹੈ ਉਸਦਾ ਸਾਕਾਰ ਰੂਪ ਸਨ। ਸਤਿਗੁਰੂ ਜਗਜੀਤ ਸਿੰਘ ਜੀ।

ਆਪ ਜੀ ਦਾ ਨੂਰੀ ਮੁੱਖ ਮੰਡਲ, ਨਾਮ-ਰੱਤੇ ਨੇਤਰ, ਧਰਤੀ ਜੇਡਾ ਜੇਰਾ, ਖੁੱਲੇ ਆਕਾਸ਼ ਜੇਹੀ ਵਿਸ਼ਾਲ ਸੋਚ, ਫੁੱਲਾਂ ਜਿਹਾ ਮਹਿਕਾਂ ਭਰਿਆ ਕੋਮਲ ਹਿਰਦਾ, ਫੁਰਤੀਲੀ ਚਾਲ, ਸਫੈਦ ਸਾਦਾ ਗੁਰਮੁਖੀ ਪਹਿਰਾਵਾ, ਸੱਜਿਆ-ਸੰਵਰਿਆ ਮੁਛਹਿਰਾ ਅਤੇ ਗੋਲਾ ਦਾਹੜਾ, ਮੁੱਖ ਮੰਡਲ ਤੇ ਧੀਰਜ ਨਾਲ ਓਤ-ਪੋਤ ਸਦਾ ਬਹਾਰ ਮੁਸਕਾਨ ਅਤੇ ਪ੍ਰੇਮ-ਪਰੁੱਚੇ ਮਿਕਨਾਤੀਸੀ ਬੋਲ, ਹਰ ਕਿਸੇ ਨੂੰ ਆਪਣਾ ਬਣਾ ਲੈਣ ਦੀ ਸ਼ਕਤੀ ਰੱਖਦੇ ਸਨ। ਸਭਨਾ ਦੇ ਹਿਰਦਿਆਂ ਤੇ ਰਾਜ ਕਰਨ ਵਾਲੇ ਸਤਿਗੁਰੂ ਸਨ: ਸਤਿਗੁਰੂ ਜਗਜੀਤ ਸਿੰਘ ਜੀ।

ਆਪ ਜੀ ਨੇ ਇਸ ਰਾਜ ਜੋਗ ਗੁਰਗੱਦੀ ਦੇ ਪਾਵਨ ਕਿਰਦਾਰ ਨੂੰ ਪੂਰੀ ਤਨ-ਦੇਹੀ ਨਾਲ ਕਾਇਮ ਰੱਖਿਆ। ਪੰਜਾਂ ਮਹਾਂਦੀਪਾਂ ਦੇ ਅਨੇਕਾਂ ਦੇਸ਼ਾਂ ਵਿਚ ਰੂਹਾਨੀਅਤ ਦਾ, ਸਿੱਖੀ ਦਾ, ਨਾਮ ਅਤੇ ਗੁਰਬਾਣੀ ਦਾ ਪ੍ਰਚਾਰ ਪ੍ਰਸਾਰ ਕੀਤਾ। ਸਾਹਿਬ ਸਤਿਗੁਰੂ ਨਾਨਕ ਦੇਵ ਜੀ ਦੇ ਸਰਬਤ ਦੇ ਭਲੇ ਦੇ ਆਲੰਬਰਦਾਰ, ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦੀ ਨਿਆਰੀ ਸ਼ਾਨ ਅਤੇ ਨਿਵੇਕਲੀ ਪਹਿਚਾਨ ਨੂੰ ਵਿਸ਼ਵ ਭਰ ਵਿਚ ਸਨਮਾਨ ਯੋਗ ਥਾਂ ਦਿਵਾਉਣ ਵਾਲੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਤ ਸਤਿਜੁਗੀ ਰਹਿਤ ਮਰਿਯਾਦਾ ਨੂੰ ਕਾਇਮ ਰੱਖਣ ਵਾਲੇ ਸਤਿਗੁਰੂ ਜਗਜੀਤ ਸਿੰਘ ਦੀ ਦੁਆਰਾ ਪਾਈਆਂ ਪੈੜਾਂ ਅਤੇ ਨੂਰੀ ਲੋਅ ਸਦੀਵ ਕਾਲ ਤੱਕ ਮਨੁੱਖਤਾ ਦਾ ਰਾਹ ਰੁਸ਼ਨਾਉਂਦੀ ਰਹੇਗੀ। 13 ਦਸੰਬਰ 2012 ਈ. ਨੂੰ ਆਪ ਜੀ ਦੇ ਬ੍ਰਹਮਲੀਨ ਹੋਣ ਉਪਰੰਤ ਆਪ ਜੀ ਦੀ ਰਜ਼ਾ ਅਨੁਸਾਰ ਸ੍ਰੀ ਉਦੇ ਸਿੰਘ ਜੀ ਨੇ- 'ਸਤਿਗੁਰੂ ਰੂਪ' ਵਿਚ ਨਾਮਧਾਰੀ ਸਿੱਖ-ਪੰਥ ਦੀ ਵਾਗ ਡੋਰ ਸੰਭਾਲੀ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਪੰਥ ਦਾ ਭਵਿੱਖ ਸੁੱਰਖਿਅਤ ਅਤੇ ਰੌਸ਼ਨ ਹੈ।

---

## ਯਾਦਾਂ ਉਸ ਦੀਆਂ

ਯਾਦਾਂ ਉਸ ਦੀਆਂ
ਵਸਾ ਕੇ ਵਿਚ ਹਿਰਦੇ
ਮਹਿਕ ਪਿਆਰ ਦੀ ਸੰਗ
ਜਗ ਤਰਾਂਗਾ ਮੈਂ।

ਉਹਦੇ ਸੁਹਣੇ
ਮੁੱਖ-ਮੰਡਲ ਦਾ ਧਿਆਨ ਕਰਕੇ
ਕਾਇਨਾਤ ਸਾਰੀ
ਸੋਹਣੀ ਕਰਾਂਗਾ ਮੈਂ।

ਵਾਰ-ਵਾਰ ਦੁਹਰਾਕੇ
ਬੋਲ ਉਸਦੇ,
ਚਾਨਣ ਗਿਆਨ ਦਾ
ਜੱਗ ਵਿਚ ਕਰਾਂਗਾ ਮੈਂ।

ਮੇਹਰਬਾਨ ਦੇ,
ਯਾਦ ਅਹਿਸਾਨ ਕਰਕੇ
ਸਰ ਨੈਣਾਂ ਦੇ
ਨੱਕੋ ਨੱਕ ਭਰਾਂਗਾ ਮੈਂ।

ਉਸਦੇ ਰੱਬੀ ਸੰਗੀਤ ਦੀਆਂ
ਅਜਬ ਬਾਤਾਂ
ਮੋਰਾਂ, ਬੁਲਬੁਲਾਂ, ਕੋਇਲਾਂ
ਨਾਲ ਕਰਾਂਗਾ ਮੈਂ।

ਸੁਣਕੇ ਕੂੰਜਾਂ ਦੀ ਕੂਕ
ਫਿਰ ਹੂਕ ਦਿਲ ਦੀ,
ਪਾਰ ਅੰਬਰੀ
ਪੂਜਦੀ ਕਰਾਂਗਾ ਮੈਂ।

ਪੀਆ ਪੀਆ ਪਪੀਹਾ
ਪੁਕਾਰੇਗਾ ਜਦ
ਫਿਰ ਧੀਰਜ ਕਿਸ ਤਰ੍ਹਾਂ
ਧਰਾਂਗਾ ਮੈਂ।

ਚੰਦ ਸੂਰਜ ਦੇ ਦੀਪਕ
ਦੋ ਹੱਥ ਲੈ ਕੇ
ਉਸਨੂੰ ਢੂੰਡਣ ਲਈ
ਕੁਝ ਵੀ ਕਰਾਂਗਾ ਮੈਂ।

ਪਾਰ ਤਾਰਿਆਂ ਤੋਂ ਵੀ
ਜੇ ਪਿਆ ਜਾਣਾ,
ਖਿੜੇ ਮੱਥੇ,
ਹਰ ਸੰਕਟ ਨੂੰ ਜਰਾਂਗਾ ਮੈਂ।

ਸੁਪਨੇ ਵਿਚ ਵੀ
ਹੋਵੇ ਜੇ ਦਰਸ ਉਸਦਾ,
ਨੀਂਦਰ ਸਦਾ ਦੀ
ਸੌਣ ਨੂੰ ਕਰਾਂਗਾ ਮੈਂ।

ਮਿਲਾ ਦੇਵੇ ਜੇ
ਮੌਤ ਵੀ ਗੁਰੂ ਮੇਰਾ
ਹੱਥ ਜੋੜ
ਸੁਆਗਤ ਕਰਾਂਗਾ ਮੈਂ।

ਬੁੱਧੀ, ਗਿਆਨ, ਧਿਆਨ
ਇਕ ਸੁਰ ਕਰਕੇ
ਜੱਸ ਗੁਰੂ ਜਗਜੀਤ ਦਾ
ਕਰਾਂਗਾ ਮੈਂ।

—ਹਰਪਾਲ ਸਿੰਘ ਹਜ਼ੂਰੀ ਸੇਵਕ



# ਯਾਦ

—ਬਲਬੀਰ ਸਿੰਘ ਢਿੱਲੋਂ

ਵਿਛੋੜਾ ਦੇ ਗਏ ਸਾਨੂੰ ਜੋ ਪਿਆਰੇ ਦਿੰਦੇ ਸਨ।
ਮਿੱਠੀ ਮੁਸਕਾਨ ਦਿੰਦੇ ਸਨ, ਖਿੜੀ ਗੁਲਜ਼ਾਰ ਦਿੰਦੇ ਸਨ।
ਅੱਖਾਂ ਵਿੱਚ ਪਿਆਸ ਰਹਿੰਦੀ ਸੀ, ਦਿਲਾਂ ਵਿੱਚ ਆਸ ਰਹਿੰਦੀ ਸੀ।
ਜਦੋਂ ਦੀਦਾਰ ਦਿੰਦੇ ਸਨ ਤਾਂ ਸੀਨੇ ਠਾਰ ਦਿੰਦੇ ਸਨ।

ਸਮਾਂ ਚਰਨਾਂ ਵਿੱਚ ਬੈਠ ਕੇ ਬੀਤਿਆ ਜੋ, ਇੱਕ ਪਲ ਵੀ ਸਾਨੂੰ ਉਹ ਭੁੱਲਦਾ ਨਹੀਂ।
ਇੱਕ ਵਾਰ ਜਿਸ ਗੁਰੂ ਦੇ ਚਰਨ ਪਰਸੇ, ਉਹ ਕਦੇ ਕੁਰਾਹਾਂ ਵਿੱਚ ਰੁੱਲਦਾ ਨਹੀਂ।
ਗੁਰੂ ਦਰ ਘਰ ਹੋਇਆ ਪ੍ਰਵਾਨ ਜਿਹੜਾ, ਹੋਰ ਕੋਈ ਵੀ ਉਸਦੇ ਤੁੱਲਦਾ ਨਹੀਂ।
ਹੀਰਾ ਕਿੰਨਾ ਵੀ ਕੀਮਤੀ ਹੋਵੇ ਭਾਵੇਂ, ਸੋ ਹੀਰਾ ਵੀ ਉਸਦੇ ਮੁੱਲਦਾ ਨਹੀਂ।
ਮਹਿਕ ਸਦਾ ਗੁਲਾਬ ਦੀ ਮਾਣਦਾ ਉਹ, ਉਹਦੇ ਚਰਨਾਂ ਦਾ ਬਣ ਜੋ ਭੌਰ ਜਾਂਦਾ।
ਜਿਹਨੂੰ ਗੁਰੂ ਜਗਜੀਤ ਦੀ ਖੁਸ਼ੀ ਮਿਲ ਜਾਏ, ਉਹਦਾ ਲੋਕ ਪ੍ਰਲੋਕ ਹੀ ਸੌਰ ਜਾਂਦਾ।

ਚੜਿਆ ਸਾਹਮਣੇ ਨੂਰੀ ਜੇ ਚੰਨ ਹੋਵੇ, ਫੇਰ ਕਿਸੇ ਵੀ ਤਾਰੇ ਦੀ ਲੋੜ ਕੀ ਏ।
ਜਿੱਥੇ ਸਾਦਾ ਹੀ ਬਰਸਦਾ ਨੂਰ ਹੋਵੇ, ਉੱਥੇ ਕਿਸੇ ਫੁਹਾਰੇ ਦੀ ਲੋੜ ਕੀ ਏ।
ਗੁਰੂ ਸਾਹਮਣੇ ਬੈਠਿਆਂ ਮਿਲੇ ਜਿਹੜਾ, ਏਦੂੰ ਵੱਧ ਨਜ਼ਾਰੇ ਦੀ ਲੋੜ ਕੀ ਏ।
ਵੱਲ ਜਿਸ ਦੇ ਗੁਰੂ ਜਗਜੀਤ ਹੋਵੇ, ਕਿਸੇ ਹੋਰ ਸਹਾਰੇ ਦੀ ਲੋੜ ਕੀ ਏ।
ਜਿਸਨੂੰ ਗੁਰੂ ਜਗਜੀਤ ਤੋਂ ਸੇਧ ਮਿਲ ਜਾਏ, ਉਹ ਕਦੇ ਵੀ ਡਿੰਗਾ ਨਹੀਂ ਹੋ ਸਕਦਾ।
ਗੁਰੂ ਬਚਨਾਂ ਤੇ ਪ੍ਰੀਤ ਪ੍ਰਤੀਤ ਜਿਸਨੂੰ, ਉਹਦਾ ਵਾਲ ਵੀ ਵਿੰਗਾ ਨਹੀਂ ਹੋ ਸਕਦਾ।

ਆਪਣੀ ਸੋਚ ਸਮਰੱਥਾ ਨੂੰ ਤੇਜ਼ ਕਰ ਲੈ, ਇਹਨੂੰ ਨਾਮ ਦੀ ਸਾਣ ਤੇ ਲਾ ਕੇ ਵੇਖ।
ਚਾਨਣ ਵੇਖ ਹਨ੍ਹੇਰੇ ਤੋਂ ਬਾਹਰ ਆ ਕੇ, ਸੁੱਤੇ ਮਨ ਨੂੰ ਜਰਾ ਉਠਾ ਕੇ ਵੇਖ।
ਹਾਸਲ ਕੁਝ ਵੀ ਸੁੱਤਿਆ ਨਹੀਂ ਹੋਣਾ, ਜੋਤ ਆਪਣੇ ਅੰਦਰ ਜਗਾ ਕੇ ਵੇਖ।
ਅੱਖਾਂ ਮੀਟਿਆਂ ਆਏਗਾ ਨਜ਼ਰ ਸਭ ਕੁਝ, ਗੁਰੂ ਚਰਨਾਂ ਵਿੱਚ ਸੀਸ ਝੁਕਾ ਕੇ ਵੇਖ।
ਕਦੇ ਏਦਾਂ ਦਾ ਸਮਾਂ ਵੀ ਬਣ ਜਾਂਦੇ, ਸਾਥ ਕੋਈ ਵੀ ਭੈਣ ਨਾ ਭਾਈ ਹੁੰਦਾ।
ਜਦੋਂ ਕੋਈ ਵੀ ਆਸਰਾ ਨਹੀਂ ਮਿਲਦਾ, ਉਦੋਂ ਗੁਰੂ ਜਗਜੀਤ ਸਹਾਈ ਹੁੰਦਾ।

ਗੁਰੂ ਚਾਹੇ ਤਾਂ ਕੱਖ ਤੋਂ ਲੱਖ ਕਰਦੇ, ਐਪਰ ਮੰਦਿਰ ਨਾ ਕਿਸੇ ਦਾ ਤੋੜਦਾ ਏ।
ਸਦਾ ਸੇਵਕਾਂ ਦੇ ਸਿਰ ਤੇ ਹੱਥ ਰੱਖੇ, ਝੂਠ ਕਪਟ ਹੰਕਾਰ ਤੋਂ ਹੋੜਦਾ ਏ।
ਜਨਮਾਂ ਜਨਮਾਂ ਦੇ ਕੱਟ ਕਲੇਸ਼ ਦਿੰਦਾ, ਨਾਮ ਬਾਣੀ ਸੰਗ ਸਭ ਨੂੰ ਜੋੜਦਾ ਏ।
ਗੁਰੂ ਵਾਲੇ ਹੋ ਗੁਰੂ ਦੇ ਰਹੋ ਬਣਕੇ, ਇਹੋ ਕੁਝ ਉਹ ਤੁਸਾਂ ਤੋਂ ਲੋੜਦਾ ਏ।
ਸਾਡੇ ਕਰਮਾਂ ਦਾ ਸੀ ਜੋ ਸਿਰ ਚੜਿਆ, ਗੁਰੂ ਲਾ ਦਿੱਤਾ ਸਿਰ ਤੋਂ ਕਰਜ਼ ਸਾਡਾ।
ਅਸੀਂ ਕਿਉਂ ਨਾ ਗੁਰੂ ਦਾ ਹੁਕਮ ਮੰਨੀਏ, ਹੁਕਮ ਗੁਰੂ ਦਾ ਮੰਨਣਾ ਫਰਜ਼ ਸਾਡਾ।

ਅਸੀਂ ਦਾਤਿਆ ਆਏ ਹਾਂ ਦਰ ਤੇਰੇ, ਸਾਡੇ ਜੀਵਨ ਦਾ ਹੱਲ ਸੁਆਲ ਕਰਦੇ।
ਨਿੰਦਿਆਂ, ਝੂਠ, ਚੁਗਲੀ ਸਾਡੇ ਲਾਹ ਮਗਰੋ, ਨਾਮ ਧਨ ਦੇ ਕੇ ਮਾਲ ਮਾਲ ਕਰਦੇ।
ਸਾਨੂੰ ਆਪਣੇ ਰੰਗ ਵਿੱਚ ਰੰਗ ਦਾਤਾ, ਮੀਰਾਂ, ਧੰਨੇ ਜਿਹਾ ਸਾਡਾ ਵੀ ਹਾਲ ਕਰਦੇ।
ਨਜ਼ਰਾਂ ਤੇਰੀਆਂ ਵਿੱਚ ਹੀ ਬਣੇ ਰਹੀਏ, ਮਿਹਰ ਨਜ਼ਰ ਕਰ ਨਜ਼ਰ ਨਿਹਾਲ ਕਰਦੇ।
ਸਤਿਗੁਰੂ ਜਗਜੀਤ ਸਿੰਘ ਕਰੋ ਕਿਰਪਾ, ਕੁਝ ਲਿਖਣ ਤੇ ਕਹਿਣ ਦੀ ਜਾਚ ਆਵੇ।
ਢਿੱਲੋਂ ਵਰਗਿਆਂ ਕਮਲਿਆਂ,
ਰਮਲਿਆਂ ਨੂੰ ਤੁਹਾਡੀ ਰਜ਼ਾ ਵਿੱਚ ਰਹਿਣ ਦੀ ਜਾਚ ਆਵੇ।

# ਗੀਤ

ਬਲਬੀਰ ਸਿੰਘ ਢਿੱਲੋਂ

ਬੱਲ ਬੱਲ ਜਾਵਾਂ

ਗੁਰੂਜਗਜੀਤ ਤੈਥੋਂ ਬੱਲ ਬੱਲ ਜਾਵਾਂ।
ਸਾਡੇ ਸਿਰ ਉਤੇ ਸਦਾ ਤੇਰੀਆਂ ਨੇ ਛਾਵਾਂ।

ਬਹਿਕੇ ਤੇਰੇ ਚਰਨਾਂ 'ਚ, ਬੜੀ ਮੌਜ ਮਾਣੀ ਏ।
ਦਿਤਾ ਤੁਸਾਂ ਦੁੱਧ, ਅਸਾਂ ਮੰਗਿਆ ਜੇ ਪਾਣੀ ਏ।
ਪਾਲਿਆ ਤੂੰ ਸਾਨੂੰ, ਜਿਵੇਂ ਪਾਲਦੀਆਂ ਮਾਵਾਂ।

ਚੋਜ ਤੇਰੇ ਚੋਜੀਆ ਕਮਾਲ ਬੜੇ ਵੇਖੇ ਨੇ।
ਬੜਾ ਹੈ ਵਿਸ਼ਾਲ ਘੇਰਾ, ਲੰਮੇ ਚੌੜੇ, ਲੇਖੇ ਨੇ।
ਹਰ ਇਕ ਦੀਆਂ ਕਰੇਂ ਪੂਰੀਆਂ ਇਛਾਵਾਂ।

ਨਾਮ ਤੇਰਾ ਪਾਪਾਂ ਵਾਲਾ, ਭਾਰ ਲਾਹਣ ਵਾਲਾ ਏ।
ਭਵਜਲ ਡੁਬਦਿਆਂ ਨੂੰ, ਪਾਰ ਲਾਣ ਵਾਲਾ ਏ।
ਭੁੱਲਿਆਂ ਨੂੰ ਦਸਦਾ ਏਂ, ਸੱਚ ਦੀਆਂ ਰਾਹਵਾਂ।

ਭਾਵੇਂ ਤੁਸੀਂ ਫਿਰ ਕੇ, ਜਹਾਨ ਵੇਖੋ ਸਾਰਾ ਏ।
ਲੱਭਣਾ ਨਾ ਕਿਸੇ ਥਾਂ ਵੀ, ਭੈਣੀ ਜਿਹਾ ਨਜ਼ਾਰਾ ਏ।
ਏਸੇ ਦਰੋਂ ਮਿਲੀਆਂ ਨੇ, ਢਿੱਲੋਂ ਨੂੰ ਦੁਆਵਾਂ।

ਮੋ.ਨੰ: 93160-12844




Namdhari Elibrary NamdhariElibrary@gmail.com



# ਚਿਕਨਗੁਨੀਆ



*-ਡਾ. ਹਰਸ਼ਿੰਦਰ ਕੌਰ, ਐਮ.ਡੀ.*

ਦੁਨੀਆ ਵਿਚ ਪਹਿਲੀ ਵਾਰ ਇਹ ਬੀਮਾਰੀ 1952 ਵਿਚ ਤਨਜ਼ਾਨੀਆ ਵਿਖੇ ਲੱਭੀ ਗਈ। ਅਫਰੀਕਾ, ਭਾਰਤ ਤੇ ਏਸ਼ੀਆ ਦੇ ਵੱਖੋ-ਵੱਖ ਮੁਲਕਾਂ ਵਿਚ ਚਿਕਨਗੁਨੀਆ ਬੀਮਾਰੀ ਦੇ ਕੇਸ ਆਮ ਹੀ ਦਿਸ ਜਾਂਦੇ ਹਨ। ਸੰਨ 1999 ਤੋਂ 2000 ਦੇ ਵਿਚ ਕੌਂਗੋ ਵਿਖੇ ਬੇਅੰਤ ਕੇਸ ਸਾਹਮਣੇ ਆਏ। ਸੰਨ 2007 ਵਿਚ ਗੈਬੋਨ ਵਿਖੇ ਵੀ ਇਹੀ ਹਾਲ ਹੋਇਆ। ਫਰਵਰੀ 2005 ਤੋਂ 2007 ਵਿਚ ਭਾਰਤ, ਯੂਰਪ, ਇੰਡੋਨੇਸ਼ੀਆ, ਮਾਲਦੀਵ, ਮਿਆਂਮਾਰ ਤੇ ਥਾਈਲੈਂਡ ਵਿਖੇ ਲਗਭਗ 1.9 ਮਿਲੀਅਨ ਕੇਸ ਸਾਹਮਣੇ ਆਏ।

ਦਸੰਬਰ 2013 ਵਿਚ ਫਰਾਂਸ, ਅਮਰੀਕਾ ਤੇ ਹੋਰ 43 ਦੇਸਾਂ ਵਿਚ ਚਿਕਨਗੁਨੀਆ ਦੇ ਮਰੀਜ਼ ਇਲਾਜ ਕਰਵਾਉਣ ਆਏ। ਅਪਰੈਲ 2015 ਵਿਚ 13 ਲੱਖ 79 ਹਜ਼ਾਰ 788 ਕੇਸ ਅਮਰੀਕਾ, ਕੈਰੀਬੀਅਨ ਤੇ ਆਲੇ-ਦੁਆਲੇ ਦੇ ਇਲਾਕਿਆਂ ਵਿਚ ਰਿਕਾਰਡ ਹੋਏ। ਕਨੇਡਾ ਤੇ ਮੈਕਸੀਕੋ ਵਿਚ ਵੀ ਕਈ ਕੇਸ ਸਾਹਮਣੇ ਆਏ। ਇਸ ਦੌਰਾਨ ਇਸ ਬੀਮਾਰੀ ਨਾਲ 191 ਮੌਤਾਂ ਵੀ ਹੋਈਆਂ।

ਵਰਲਡ ਹੈਲਥ ਆਰਗੇਨਾਈਜੇਸ਼ਨ ਨੇ ਸੰਨ 2015 ਵਿਚ ਭਾਰਤ ਤੇ ਖ਼ਾਸਕਰ ਪੰਜਾਬ ਵਿਚ ਸਾਹਮਣੇ ਆਏ ਚਿਕਨਗੁਨੀਆ ਦੇ ਕੇਸਾਂ ਬਾਰੇ ਚਿੰਤਾ ਜ਼ਾਹਰ ਕੀਤੀ।

ਅਮਰੀਕਾ ਵਿਚ ਸੰਨ 2015 ਵਿਚ 6 ਲੱਖ 93 ਹਜ਼ਾਰ 489 ਕੇਸਾਂ ਵਿਚ ਚਿਕਨਗੁਨੀਆ ਦੇ ਲੱਛਣ ਲੱਭੇ ਤੇ 37,480 ਕੇਸਾਂ ਵਿਚ ਲੈਬਾਰਟਰੀ ਟੈਸਟਾਂ ਰਾਹੀਂ ਵੀ ਇਹ ਬੀਮਾਰੀ ਸਾਬਤ ਹੋ ਗਈ। ਸੰਨ 2016 ਵਿਚ ਅਰਜਨਟੀਨਾ ਵਿਖੇ ਪਹਿਲੀ ਵਾਰ ਚਿਕਨਗੁਨੀਆ ਦੇ ਮਰੀਜ਼ ਸਾਹਮਣੇ ਆਏ ਹਨ।

ਕਿਵੇਂ ਹੁੰਦਾ ਹੈ :-

ਖੜ੍ਹੇ ਪਾਣੀ ਵਿੱਚੋਂ ਪੈਦਾ ਹੋਇਆ ਮੱਛਰ, ਪਿੰਡਾਂ ਤੇ ਸ਼ਹਿਰਾਂ, ਵਿਕਸਿਤ ਤੇ ਵਿਕਾਸਸ਼ੀਲ ਦੇਸਾਂ ਵਿਚ ਉੱਕਾ ਹੀ ਫ਼ਰਕ ਕੀਤੇ ਬਗ਼ੈਰ ਹਰ ਧਰਮ, ਗੋਤ, ਜਾਤ, ਗੋਰੇ, ਕਾਲੇ, ਬੱਚੇ, ਬਜ਼ੁਰਗ ਨੂੰ ਆਪਣੀ ਚਪੇਟ ਵਿਚ ਲੈ ਲੈਂਦਾ ਹੈ।

ਇਹ ਮੱਛਰ ਸਿਰਫ਼ ਬਾਹਰ ਖੜ੍ਹੇ ਪਾਣੀ ਵਿਚ ਹੀ ਨਹੀਂ ਬਲਕਿ ਘੋਂਪੇ ਦੇ ਖੋਲ, ਟੁੱਟੇ ਫਟੇ ਟਾਇਰ, ਗਮਲੇ, ਗੁਸਲਖਾਨੇ ਵਿਚ ਪਿਆ ਪਾਣੀ ਆਦਿ ਕਿਸੇ ਵੀ ਥਾਂ ਘਰ ਦੇ ਅੰਦਰ ਜਾਂ ਬਾਹਰ ਪੈਦਾ ਹੋ ਕੇ ਬੀਮਾਰੀ ਫੈਲਾ ਸਕਦਾ ਹੈ। ਅਫਰੀਕਾ ਵਿਚ ਕਈ ਥਾਈਂ ਚੂਹੇ, ਚਿੜੀਆਂ ਆਦਿ ਵੀ

ਅੱਗੋਂ ਬੀਮਾਰੀ ਫੈਲਾਉਣ ਵਿਚ ਮਦਦ ਕਰਦੇ ਹਨ।

ਬੀਮਾਰੀ ਸ਼ੁਰੂ ਕਿਵੇਂ ਹੁੰਦੀ ਹੈ :-

ਸਿਰਫ਼ ਮੱਛਰ ਦਾ ਲੜਨਾ ਹੀ ਬੀਮਾਰੀ ਦੀ ਸ਼ੁਰੂਆਤ ਲਈ ਬਥੇਰਾ ਹੁੰਦਾ ਹੈ। ਇਕ ਮਾਦਾ ਮੱਛਰ ਜਿਸ ਦੇ ਸਰੀਰ ਅੰਦਰ ਵਾਇਰਸ ਕੀਟਾਣੂ ਏਡੀਜ਼ ਇਜਿਪਸ਼ਿਆਈ ਜਾਂ ਏਡੀਜ਼ ਐਲਬੋਪਿਕਟਸ ਹੋਣ, ਉਸ ਦੇ ਦਿਨ ਦੌਰਾਨ, ਸਵਖ਼ਤੇ ਜਾਂ ਸ਼ਾਮ ਨੂੰ ਵੀ, ਕੱਟਣ ਬਾਅਦ 4 ਤੋਂ 8 ਦਿਨਾਂ ਦੇ ਅੰਦਰ-ਅੰਦਰ ਬੀਮਾਰੀ ਦੇ ਲੱਛਣ ਦਿਸਣੇ ਸ਼ੁਰੂ ਹੋ ਜਾਂਦੇ ਹਨ। ਕਈ ਕੇਸਾਂ ਵਿਚ 2 ਤੋਂ 12 ਦਿਨਾਂ ਤਕ ਵੀ ਲੱਛਣ ਦਿਸ ਸਕਦੇ ਹਨ।

ਲੱਛਣ :-

ਇਕਦਮ ਤੇਜ਼ ਬੁਖ਼ਾਰ ਹੋਣਾ

ਜੋੜਾਂ ਵਿਚ ਦਰਦ

ਪੱਠਿਆਂ ਵਿਚ ਦਰਦ

ਸਿਰ ਪੀੜ

ਦਿਲ ਕੱਚਾ ਹੋਣਾ

ਥਕਾਵਟ

ਚਮੜੀ ਉੱਤੇ ਦਾਣੇ ਨਿਕਲਣੇ

ਜੋੜਾਂ ਵਿਚ ਦਰਦ ਕਈ ਮਹੀਨਿਆਂ ਜਾਂ ਸਾਲਾਂ ਤੱਕ ਰਹਿ ਵੀ ਸਕਦਾ ਹੈ।

ਕਈ ਵਾਰ ਅੱਖਾਂ, ਦਿਮਾਗ਼, ਢਿੱਡ ਜਾਂ ਦਿਲ ਦੇ ਰੋਗ ਵੀ ਸ਼ੁਰੂ ਹੋ ਜਾਂਦੇ ਹਨ। ਵਡੇਰੀ ਉਮਰ ਵਿਚ ਇਹ ਮੌਤ ਦਾ ਕਾਰਣ ਵੀ ਬਣ ਜਾਂਦੀ ਹੈ। ਕਈ ਨੌਜਵਾਨਾਂ ਵਿਚ ਇਸ ਬੀਮਾਰੀ ਦੇ ਲੱਛਣ ਬਹੁਤ ਘੱਟ ਹੁੰਦੇ ਹਨ ਤੇ ਡੇਂਗੂ ਸੋਚ ਕੇ ਇਸ ਬਾਰੇ ਧਿਆਨ ਹੀ ਨਹੀਂ ਕੀਤਾ ਜਾਂਦਾ।

ਬੀਮਾਰੀ ਲੱਭਣ ਲਈ :-

ਐਲੀਜ਼ਾ ਟੈਸਟ-ਆਈ.ਜੀ.ਐਮ ਤੇ ਆਈ.ਜੀ.ਜੀ.

ਪਲੇਟਲੈਟ ਸੈਲ



NamdhariElibrary NamdhariElibrary@gmail.com

ਵਾਇਰਸ ਦਾ ਟੈਸਟ 'ਪੀ.ਸੀ.ਆਰ.'

ਆਈ.ਜੀ.ਐਮ ਟੈਸਟ ਬੀਮਾਰੀ ਸ਼ੁਰੂ ਹੋਣ ਦੇ 3 ਤੋਂ 5 ਹਫ਼ਤਿਆਂ ਵਿਚ ਪਾਜ਼ਿਟਿਵ ਹੋ ਜਾਂਦਾ ਹੈ ਤੇ ਦੋ ਮਹੀਨੇ ਤਕ ਵਧਿਆ ਰਹਿੰਦਾ ਹੈ।

ਇਲਾਜ :-

ਕੋਈ ਖ਼ਾਸ ਦਵਾਈ ਨਹੀਂ ਹੈ।

ਦਰਦ ਦੂਰ ਕਰਨ ਦੀਆਂ ਦਵਾਈਆਂ ਦੇਣੀਆਂ ਪੈਂਦੀਆਂ ਹਨ।

3

ਦਿਲ ਫੇਲ੍ਹ ਹੋਣ, ਗੁਰਦੇ ਫੇਲ੍ਹ ਹੋਣ, ਪਲੇਟਲੈੱਟ ਸੈੱਲ ਬਹੁਤੇ ਘਟ ਜਾਣ ਉੱਤੇ, ਹਸਪਤਾਲ ਦਾਖ਼ਲ ਕਰਨਾ ਜ਼ਰੂਰੀ ਹੈ।

ਚਿਕਨਗੁਨੀਆ ਤੋਂ ਬਚਣ ਲਈ ਕੋਈ ਟੀਕਾ ਨਹੀਂ ਬਣਿਆ ਹੋਇਆ

ਬਚਾਓ :-

ਪਾਣੀ ਕਿਤੇ ਵੀ ਖੜ੍ਹਾ ਨਾ ਹੋਣ ਦਿਓ।

ਮੱਛਰ ਮਾਰਨ ਲਈ ਸਪਰੇਅ, ਮੱਛਰਦਾਨੀਆਂ ਵਰਤੋ।

ਬਾਹਵਾਂ ਲੱਤਾਂ ਪੂਰੇ ਕੱਜਣ ਵਾਲੇ ਕਪੜੇ ਪਾਓ।

ਚੁਫ਼ੇਰੇ ਕੀੜੇਮਾਰ ਸਪਰੇਅ ਕਰਵਾਉਣਾ ਜ਼ਰੂਰੀ ਹੈ।

ਜਾਲੀ ਦੇ ਦਰਵਾਜ਼ੇ ਬੰਦ ਰੱਖਣੇ ਚਾਹੀਦੇ ਹਨ।

ਬੱਚਿਆਂ ਦੀ ਮਾਹਿਰ,
28, ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ।
ਫੋਨ ਨੰ: 0175-2216783

## ਵਰਿਆਮ ਨੂੰ ਸਹਾਇਤਾ

| | |
|---|---|
| ਸੂਬਾ ਸੁਖਵਿੰਦਰ ਕੌਰ ਹੈਦਰਾਬਾਦ | 3100 ਰੁਪਏ |
| (ਅਜੀਤ ਸਿੰਘ ਸੱਗੂ ਇੰਗਲੈਂਡ ਰਾਹੀਂ ਪ੍ਰਾਪਤ ਸਹਾਇਤਾ) | |
| ਸਤਵਿੰਦਰ ਸਿੰਘ ਭੋਗਲ | 100 ਪੌਂਡ |
| ਮਾਤਾ ਮਣਸ ਕੌਰ ਦੇ ਭੋਗ ਸਮੇਂ | 20 ਪੌਂਡ |
| ਕੁਲਦੀਪ ਸਿੰਘ ਰਾਇਤ | 10 ਪੌਂਡ |
| (ਵਰਿਆਮ ਦੀ ਚੜ੍ਹਦੀ ਕਲਾ ਲਈ) | 10 ਪੌਂਡ |
| ਸਤਪਾਲ ਸਿੰਘ ਭੁੱਲਰ | 10 ਪੌਂਡ |
| ਸੁਰਜੀਤ ਸਿੰਘ ਪਨੇਸਰ | |
| (ਵਰਿਆਮ ਦੀ ਚੜ੍ਹਦੀ ਕਲਾ ਲਈ) | 10 ਪੌਂਡ |
| ਗੁਰਤੇਜਪਾਲ ਸਿੰਘ | 10 ਪੌਂਡ |
| ਤਾਰਾ ਸਿੰਘ ਅਨਜਾਣ ਪ੍ਰੀਵਾਰ | 25 ਪੌਂਡ |
| ਹਰਮਿੰਦਰ ਸਿੰਘ ਚਾਨਾ | 10 ਪੌਂਡ |
| ਜਥੇਦਾਰ ਮਨਜੀਤ ਸਿੰਘ ਦਿੱਲੀ | 1100 ਰੁਪਏ |
| ਸੰਤ ਮਹਿੰਦਰ ਸਿੰਘ ਬਲ | 1100 ਰੁਪਏ |
| (ਨਾਮਧਾਰੀ ਰਾਈਸ ਮਿਲ) | |
| ਸ. ਮਨਮੋਹਣ ਸਿੰਘ | 1000 ਰੁਪਏ |
| ਸ. ਸਵਰਨ ਸਿੰਘ ਵਿਰਕ | 1000 ਰੁਪਏ |
| ਸ. ਬਲਬੀਰ ਸਿੰਘ ਢਿਲੋਂ ਮੋਹਾਲੀ | 500 ਰੁਪਏ |

## ਕਿਉਂ ਲੋਗ ਭੁੱਲਦੇ ਜਾ ਰਹੇ?

ਸੱਚ ਤੇ ਇਨਸਾਫ਼, ਬੱਦਲਾਂ ਵਾਂਗ ਉੱਡਦੇ ਜਾ ਰਹੇ।
ਹੱਕ ਦੇ ਲਈ ਲੜਨ ਵਾਲੇ, ਲੋਗ ਥੁੜਦੇ ਜਾ ਰਹੇ।
ਲੜਨ ਦੀ ਥਾਂ ਚੁੱਪ, ਰਹਿਣ ਦੀ ਆਦਤ ਬਣ ਗਈ।
ਚੁੱਪ ਦੀ ਥਾਂ ਲੋਗ, ਅਕਸਰ ਹਨ ਲੜਦੇ ਜਾ ਰਹੇ।

ਜ਼ਿੰਦਗੀ ਬਿਹਤਰ ਕਰਨ ਦੀ, ਹੋੜ ਹੈ ਕੈਸੀ ਲੱਗੀ?
ਜ਼ਿੰਦਗੀ ਨੂੰ ਜੀਣ ਦੀ ਗੱਲ, ਲੋਗ ਭੁੱਲਦੇ ਜਾ ਰਹੇ।
ਝੂਠ ਤੇ ਪਖੰਡ ਦੀ ਨੇਰ੍ਹੀ, ਬੇਤਹਾਸ਼ਾ ਕੈਸੀ ਚੱਲੀ?
ਚੰਦ ਕੌਡੀਆਂ 'ਚ ਹੁਣ ਤਾਂ, ਸੱਚ ਤੁੱਲਦੇ ਜਾ ਰਹੇ।

ਘੜਾ ਜ਼ੁਲਮ ਤੇ ਪਾਪ ਦਾ, ਜਿੰਨਾ ਵੀ ਹੈ ਪਿਆ ਭਰਦਾ,
ਧੁੰਦ ਮਿਟਨ, ਚਾਨਣ ਹੋਣ ਦੇ, ਹਾਲਾਤ ਹੁੰਦੇ ਜਾ ਰਹੇ।

ਤੇਰੀ ਕਮਾਈ 'ਚ ਦੁੱਧ ਹੈ ਜਾਂ ਲਹੂ, ਉਹ ਸਭ ਦੇਖਦਾ,
ਰਹਿਬਰ ਅਜਿਹੇ ਆਣ ਦੇ, ਨੇ ਰਾਹ ਖੁੱਲਦੇ ਜਾ ਰਹੇ।

ਸੱਤ ਦਾ ਸਾਹ-ਸੱਤ ਮੁੱਕਦਾ, ਜਾ ਰਿਹੈ ਐ ਮੇਰੇ ਰੱਬ,
ਕੂੜ ਤੇ ਕੁਸੱਤ ਦੇ ਪਰਚਮ, ਨੇ ਝੁੱਲਦੇ ਜਾ ਰਹੇ।
ਉਸ ਮਹਿਰਮ ਦੇ ਆਣ ਦਾ, ਫਿਰ ਬਣ ਰਿਹੈ ਸਬੱਬ,
ਕਾਦਰ ਦੇ ਏਹ ਭੇਦ ਨੂੰ, ਕਿਉਂ ਲੋਗ ਭੁੱਲਦੇ ਜਾ ਰਹੇ?



—ਅੰਮ੍ਰਿਤਪਾਲ ਸਿੰਘ ਭੱਲਾ
12-ਬੀ, ਗੁਰੂ ਗੋਬਿੰਦ ਸਿੰਘ ਨਗਰ,
ਜਲੰਧਰ ਸ਼ਹਿਰ
ਫੋਨ ਨੰ.— 98551-55582


Namdhari Elibrary NamdhariElibrary@gmail.com



# ਮਿਠ ਬੋਲੜਾ ਹਰਿ ਸਜਣ ਸੁਆਮੀ ਮੋਰਾ
# ਗੁਰਬਾਣੀ ਮਿੱਠਾ ਬੋਲ ਬਿਅੰਤਾਂ ਦਾ ਸਾਧੂ ਜਿੱਤ ਗਿਆ

*-ਸਾਧੂ ਸਿੰਘ ਕਿਸਾਨ*



ਮੈਨੂੰ ਸੰਨ ਸੰਮਤ ਦਾ ਤੇ ਚੇਤਾ ਨਹੀਂ ਉਸ ਵਰ੍ਹੇ ਦਾ ਅੱਸੂ ਦਾ ਮੇਲਾ ਦਮਦਮੇ-ਬਾਜੇ ਵਾਲਿਆਂ ਵੱਲੋਂ ਸੀ ਸ਼ਾਇਦ। ਜਿਵੇਂ ਮੈਨੂੰ ਬਾਦ ਪਤਾ ਲੱਗਾ ਸੀ ਸਤਿਗੁਰੂ ਜਗਜੀਤ ਸਿੰਘ ਜੀ ਨੇਂ ਇੱਕ ਦਿਨ ਉਚੇਚੇ ਅੱਠ ਦੱਸ ਚੋਣਵੇਂ ਆਗੂ-ਆਪਣੇ ਨਿਵਾਸ ਤੇ ਬੁਲਾਕੇ ਹੁਕਮ ਕੀਤਾ ਮੈਂ ਅੱਜ ਸ਼ਾਮ ਦੇ ਦੀਵਾਨ ਚ ਸੰਗਤ ਅੱਗੇ ਸੋਧ ਰੱਖਣ ਦੀ ਅਰਜ਼ ਕਰਨੀ ਹੈ। ਮੈਂ ਚਾਹੁਨਾਂ ਤੁਸੀ ਮੇਰੇ ਆਗੂ-ਪਹਿਲਾਂ ਸੋਧ ਰੱਖਣ ਦੀ ਹਾਮੀ ਭਰੋ ਤਾਂ ਮੇਰਾ ਸੰਗਤ ਨੂੰ ਆਖਿਆ ਚੰਗਾ ਅਸਰ ਕਰੇਗਾ। ਇਹਨਾਂ ਆਗੂਆਂ ਵਿੱਚ ਕਈ ਮੁਸਾਰਬ ਵੀ ਬੈਠੇ ਸਨ, ਜਿਵੇਂ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਸ੍ਰ. ਅਵਤਾਰ ਸਿੰਘ ਕਰੀਵਾਲਾ ਮੁਖਤਿਆਰੇ ਆਮ ਸ੍ਰੀ ਸਤਿਗੁਰੂ ਜੀ, ਸ੍ਰ. ਹਰੀ ਸਿੰਘ ਵਡਾਣਾ ਨੰਬਰਦਾਰ ਕਰੀਵਾਲਾ , ਮ. ਅਮਰੀਕ ਸਿੰਘ ਜੀ, ਤੇ ਕਈ ਹੋਰ। ਇਜੇਹੇ ਫਿਰਨ ਤੁਰਨ ਵਾਲੇ ਸਾਰਿਆਂ ਦੀ ਬੇਨਤੀ ਸੀ ਕਿ ਹਿਸਾਰ, ਚੰਡੀਗੜ ਵਗੈਰਾ ਜਾਣਾਂ ਪੈਂਦੇ ਸੋਧ ਚੁੱਕਣੀ ਬੜੀ ਔਖੀ ਏ। ਹੁਕਮ ਹੋਇਆ ਛੇ ਮਹੀਨੇ ਈ ਰੱਖੋ ਜੇ ਹਮੇਸ਼ਾਂ ਨਹੀਂ ਤਾਂ। ਰੌਲਾ ਪੈਂਦਿਆਂ ਦੋ ਤਿੰਨ ਜਣਿਆਂ ਅਰਜ਼ ਕੀਤੀ ਜੇ ਸਾਧੂ ਸਿੰਘ ਕਿਸਾਨ ਸੋਧ ਧਾਰਨ ਕਰ ਲਵੇ ਤਾਂ ਅਸੀ ਵੀ ਤਿਆਰ ਹਾਂ। ਕਾਰਨ ਮੈਂ ਉਹਨਾਂ ਦਿਨਾਂ 'ਚ ਕਮਿਊਨਿਸਟ ਸਫਾਂ ਦੇ ਬਹੁਤ ਨੇੜੇ ਸੀ ਨਾਲੇ ਨੰਬਰਦਾਰ ਹੋਣ ਕਰ ਦੂਰ ਨੇੜੇ ਵੀ ਗਿਆ ਰਹਿੰਦਾ ਸਾਂ।

ਹਜ਼ੂਰ ਨੇ ਫੁਰਮਾਇਆ ਠੀਕ-ਏ-ਸਾਧੂ ਨੂੰ ਸੱਦ ਲੈਨੇ ਆਂ। ਪਾਤਸ਼ਾਹ ਹਮੇਸ਼ਾ ਮੈਨੂੰ ਸਾਧੂ ਫੁਰਮਾ ਕੇ ਹੀ ਹੁਕਮ ਕਰਦੇ ਸਨ, ਪਰ ਇਸ ਅੱਧੇ ਨਾਮ ਵਿਚ ਜਿਹੜੀ ਮਿਠਾਸ ਘੁਲੀ ਹੋਂਦੀ ਸੀ, ਉਹਦਾ ਮੈਂ ਵਰਨਣ ਨਹੀਂ ਕਰ ਸਕਦਾ, ਦੇਖਾ ਹੀ ਪਰਵਾਂਣ",

ਪਾਤਸ਼ਾਹ ਜੀ ਨੇ ਉਸੇ ਵਕਤ ਇਕ ਨੌਜਵਾਂਨ ਸਾਈਕਲ ਵਾਲੇ ਨੂੰ ਹੁਕਮ ਕੀਤਾ -ਬੁਢੀ ਮਾੜੀ ਜਾ ਤੇ ਸਾਧੂ ਜੋ ਕੰਮ ਵੀ ਕਰਦਾ ਹੋਵੇ ਛੁਡਾ ਕੇ ਲੈ ਆ, ਗੱਲ ਕੋਈ ਨਹੀਂ ਦੱਸਣੀਂ,

ਉਹ ਜਵਾਨ ਮਿੰਟਾਂ 'ਚ ਮੇਰੇ ਪਿੰਡ ਆ ਗਿਆ ਮੈਂ ਟੋਕਾ ਗੇੜ ਕੇ ਪੱਠੇ ਕੁਤਰਦਾ ਮੁੜ੍ਹਕੋ ਮੁੜ੍ਹਕਾ ਹੋਇਆ ਪਿਆ ਸਾਂ, ਉਸ ਮੁੜ੍ਹਕੇ ਭਿੱਜੇ ਸਿੰਘ ਨੂੰ ਵੇਖ ਕੇ ਮੈਂ ਟੋਕਾ ਖਲਾਰਿਆ, ਸਿੰਘ ਕਹਿੰਦਾ ' ਤੈਨੂੰ ਹੁਕਮ ਹੈ ਹੁਣੇਂ ਦਮਦਮੇਂ ਪਹੁੰਚ। ਸਿੰਘ ਨੂੰ ਸਾਹ ਚੜ੍ਹਿਆ ਵੇਖ ਮੈਂ ਭੱਜਕੇ ਬਾਪੂ ਜੀ ਨੂੰ ਦੱਸਿਆ, ਲੱਗ ਦੈ ਬਾਪੂ ਜੀ ਨੂੰ ਸਤਿਗੁਰੂ ਜੀ ਨੇ ਪਹਿਲੋਂ ਈ ਸੁਝਾ ਦਿੱਤਾ- ਕਹਿੰਦੇ ਕਾਹਲ ਦਾ ਹੁਕਮ ਏ ਚੰਗਾ ਈ ਹੋਇਆ- ਜੋ ਹੋਵੇ ਸੱਤ ਬਚਨ ਕਰਨਾਂ, ਮੈਂ ਪਰਨਾਂ ਸਿਰ ਵਲੇਟ ਸਾਈਕਲ ਤੇ ਚੜ੍ਹ ਸਿੰਘ ਦੇ ਅੱਗੇ ਭਜਾ ਲਿਆ, ਪਾਣੀ ਨਾਂ ਉਹ ਨੂੰ ਈ ਪੁਛਿਆ ਨਾਂ ਮੈਂ ਪੀਤਾ।

ਅੱਗੇ ਸ੍ਰੀ ਸਤਿਗੁਰੂ ਜੀ ਉਤਲੀ ਸਰਦਲ ਨੂੰ ਹੱਥ ਪਾਈ ਜਿਵੇਂ ਉਡੀਕ ਰਹੇ ਸਨ। ਅੱਸਾਂ ਦੁਹਾਂ ਚਰਨਾਂ ਤੇ ਪਰਨਾਮ ਕੀਤੀ ਹਜ਼ੂਰ ਨੇ ਮੇਰੇ ਮੋਢੇ ਤੇ ਸੱਜੇ ਹੱਥ ਦੀ ਮੇਹਰ ਕਰ ਕੇ ਫੁਰਮਾਇਆ ਸਾਧੂ ! ਮੇਰੀ ਇੱਕ ਗੱਲ ਮੰਨਣੀ ਹੋਇਗੀ। ਮੈਂ ਹੱਥ ਜੋੜ ਕੇ ਅਰਜ਼ ਕੀਤੀ ਜੀ ਸੱਤ ਬਚਨ। ਫਿਰ ਹੁਕਮ ਹੋਇਆ ਛੇ ਮਹੀਨੇ ਸੋਧ ਰੱਖਣੀ ਹੋਇਗੀ। ਮੈਂ ਫਿਰ ਜੀ ਸੱਤ ਬਚੱਨ ਪਾਤਸ਼ਾਹ ਜੀ ਖੁਸ਼ੀ ਨਾਲ ਬਚਨ ਕੀਤਾ ਸਾਧੂ ਜਿੱਤ ਗਿਆ।'

ਮੈਂ ਵੇਖਿਆ ਕਮਰੇ ਚ ਕਈ ਉਂਗਲਾਂ ਇਨਕਾਰ ਦੇ ਇਸ਼ਾਰੇ ਕਰਦੀਆਂ ਸਨ ਜੋ ਚੁੱਪ ਹੋ ਗਈਆਂ।

ਮੈਨੂੰ ਹੁਕਮ ਨਾਲ ਚੌਂਕੀ ਤੇ ਬਿਠਾ ਕੇ ਠੰਢੇ ਜਲ ਦਾ ਦੋਹਣਾਂ ਉਤੋਂ ਵਹਾ ਦਿੱਤਾ ਗਿਆ। ਸਿਰ ਚ ਪਾਣੀ ਪਾ ਦਿਤਾ। ਸਿਰ ਚ ਪਾਣੀ ਪੈਂਦਿਆਂ ਅਰਦਾਸ ਚਾਲੂ ਹੋ ਗਈ। ਹਾਜਰਾ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਜਿੰਨਾਂ ਦੀ ਮਹਿਮਾ ਲਿਖੀ ਨਾ ਜਾਏ। ਹਾਜ਼ਰੀ ਚ ਇੰਝ ਨਾਂ ਲੈਣ ਦਾ ਹੁਕਮ ਨਹੀਂ ਸੀ, ਪਰ ਮੈਂ ਲਗਾਤਾਰ ਰੋਕਣ ਤੋਂ ਪਹਿਲਾਂ ਹੀ ਨਾਂ ਲੈ ਦਿਤਾ। ਅਜ ਨਹੀਂ ਰੋਕਿਆ। ਮੁੜ੍ਹਕਾ ਭਿੱਜੇ ਤੇ ਠੰਢਾ ਜਲ ਮੈਨੂੰ ਰਾਸ ਆ ਗਿਆ, ਉਂਜ ਈ ਬੈਠੇ ਨੂੰ ਅੰਮ੍ਰਿਤ ਛਕਾ ਦਿੱਤਾ।

ਅੰਦਰਲਿਆਂ ਕੋਲ ਚੌਂਕੀ ਡੂਹਾ ਸੁੱਚੀ ਚਾਦਰ ਵਿਛਾ ਮੈਨੂੰ ਥਾਲਾ ਦੇ ਪਰਸਾਦ ਪਰਾਤ ਚੋਂ ਦੋਵਾਂ ਹਸਤ ਕਮਲਾਂ ਦਾ ਬੁੱਕ ਭਰਕੇ


Namdhari Elibrary NamdhariElibrary@gmail.com

ਮੇਰੇ ਥਾਲੇ 'ਚ ਟਿਕਾਇਆ ਖੀਰ ਵਾਲੇ ਸਗਲੇ ਚੋਂ ਖੀਰ ਦਾ ਬਾਟਾ ਪਾ ਕੇ ਇਸ਼ਾਰਾ ਕੀਤਾ ਘਿਓ ਲਿਆਓ ਬਈ ਤਾਂ ਹੀ ਤੇ ਰਸ ਅੰਮ੍ਰਿਤ ਖੀਰ ਬਿਆਲੀ ਬਣੇਂਗੀ। ਕਈਆਂ ਕਿਹਾ ਲੋੜ ਜੋਗਾ ਰੱਖਕੇ ਬਾਕੀ ਵਰਤਾਣ ਦਾ ਹੁਕਮ ਹੋਇਆ। ਏਹ ਜੂਠ ਨਹੀਂ ਛੱਡਦਾ ਮੈਨੂੰ ਪਤੈ ਕੰਮ ਕਰਨ ਵਾਲਾ ਬੰਦਾ ਏ-ਤੁਹਾਨੂੰ ਹੋਰ ਲਿਆ ਕੇ ਵਰਤਾ ਦੇਨੇ ਆਂ-ਮੈਂ ਛਕਣ ਬਾਦ ਥਾਲਾ ਧੋ ਕੇ ਪੀ ਲਿਆ। ਫਿਰ ਹੁਕਮ ਕਰਨ ਦੀ ਕਿਰਪਾ ਕੀਤੀ ਜੇਹੜਾ ਇੰਜ ਥਾਲਾ ਧੋ ਕੇ ਪੀਏਗਾ ਉਹਨੂੰ ਭੁੱਖ ਨਹੀਂ ਵੇਖਣੀ ਪਏਗੀ। ਇਹ ਸ੍ਰੀ ਸਤਿਗੁਰੂ ਰਾਮ ਸਿੰਘ ਦਾ ਹੁਕਮ ਹੈ। ਇੱਕ ਗੜਵੀ 'ਚ ਅੰਮ੍ਰਿਤ ਪਾ ਸੁੱਚੇ ਝੋਲੇ 'ਚ ਲਪੇਟ ਮੈਨੂੰ ਹੁਕਮ ਫੁਰਮਾਇਆ ਜਾ ਜਾ ਕੇ ਸਾਥਣ ਨੂੰ ਛਕਾ ਲੈ, ਜਾ ਜਾ ਕੇ ਪੱਠੇ ਕੁਤਰ!

ਮੈਂ ਉਸੇ ਵੇਲੇ ਪਿੰਡ ਜਾ ਬਾਪੂ ਜੀ ਨੂੰ ਪਰਨਾਮ ਕਰ ਸਾਰੀ ਸਾਖੀ ਸੁਣਾਈ ਜਿਨ੍ਹਾਂ ਬਿਅੰਤ ਖੁਸ਼ੀਆਂ ਬਖਸ਼ੀਆਂ। ਹੋਲਾ ਆਇਆ, ਉਸੇ ਤਰ੍ਹਾਂ ਕੜੱਕ ਸੋਧੀ ਅੰਮ੍ਰਿਤ ਵਾਲੀ ਗੜਵੀ ਲੈ ਮੈਂ ਸ੍ਰੀ ਭੈਣੀ ਸਾਹਿਬ ਪਹੁੰਚਾ। ਕੋਠੀ ਸੇਵਕ ਨੂੰ ਪੁਛਿਆ ਸਤਿਗੁਰੂ ਜੀ ਦੇ ਦਰਸ਼ਨ ਕਰਨੇ ਹਨ, ਸੇਵਕ ਕਹਿੰਦਾ ਪਰਸਾਦ ਛਕਣ ਲਗੇ ਹਨ। ਹੁਣੇਂ ਪੁੱਛ ਰਹੇ ਸਨ ਸਾਧੂ ਨਹੀਂ ਆਇਆ? ਅੰਦਰ ਚਲੇ ਜਾਓ, ਪਰ ਮੈਂ ਪੁੱਛ ਆਵਾਂ। ਆ ਕੇ ਆਂਹਦਾ ਹੁਕਮ ਹੋਇਆ ਜਾ ਕੇ ਲੰਗਰ ਛਕੋ! ਮੇਰੀ ਖੁਸ਼ੀ ਦਾ ਤੇ ਕੋਈ ਅੰਤ ਈ ਨਹੀਂ ਸੀ। ਸੋਚਿਆ ਛੇ ਮਹੀਨੇ ਸੋਧ ਰੱਖੀ ਦਾ ਮੁੱਲ ਮੁੜ ਗਿਆ, ਅੰਦਰ ਜਾ ਪਰਨਾਮ ਕੀਤੀ।

ਹੁਕਮ ਹੋਇਆ ਸਾਧੂ ਬੈਠ ਪਰਸਾਦ ਛੱਕ। ਤੁਕ ਚੇਤੇ ਆਈ : ਜਉ ਕਹਰੁ ਮੁਖੋ ਸੇਵਕ ਇਹਾਂ ਬੈਸੀਆ—

ਸੁੱਖ ਨਾਨਕ ਅੰਤ ਨਾਂ ਜਾਨਾਂ, ਪਤਾ ਨਹੀਂ ਕਿਵੇਂ ਮਸਤਾਨਾਂ ਹੋਣੋ ਬਚ ਗਿਆ। ਪੂਜਯ ਮਾਤਾ ਚੰਦ ਕੌਰ ਜੀ ਨੇ ਥਾਲਾ ਬਖਸ਼ਿਆ, ਉਹੋ! ਏ ਕੀ ਬਣ ਗਿਆ। ਉਹ ਦਰਸ਼ਨ ਫੇਰ ਨਹੀਂ ਮਿਲਣੇ, ਇੱਕ ਪਲਾ ਪਰਸਾਦ ਇਕ ਪਲਾ ਖੀਰ, ਇਕ ਪਲਾ ਘਿਓ ਪਾਣ ਲੱਗੇ। ਅਰਜ ਕੀਤੀ ਜੀ ਅਧਾ ਪਲਾ ਬਹੁਤ ਏ ਮਾਤਾ ਜੀ ਕਹਿੰਦੇ ਪਰਸਾਦਾ ਲਿਆਵਾਂ? ਪਾਤਸ਼ਾਹਾਂ ਫੁਰਮਾਇਆ, ਦੀ ਲੋੜ ਈ ਨਹੀਂ।

*ਵੀ.ਪੀ.ਓ.ਏਲਨਾਂ ਬਾਦ*
ਵਾਰਡ ਨੰ.-8

## ਸ਼ੋਕ ਸਮਾਚਾਰ

ਸ੍ਰ. ਮਹਿੰਦਰ ਸਿੰਘ ਧੰਜਲ, ਉਮਰ ਤਕਰੀਬਨ 70 ਸਾਲ, ਵਾਸੀ ਬਰਨਾਲਾ, ਸ੍ਰੀ ਸਤਿਗੁਰੂ ਜੀ ਦੁਆਰਾ ਬਖਸ਼ੀ ਹੋਈ ਸਵਾਸਾਂ ਦੀ ਪੂੰਜੀ ਭੋਗ ਕੇ ਥੋੜੀ ਦੇਰ ਬਿਮਾਰ ਰਹਿਣ ਉਪਰੰਤ ਪਿਛਲੇ ਦਿਨੀਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਚ ਜਾ ਬਿਰਾਜੇ ਹਨ।


*—ਮਹਿੰਦਰ ਸਿੰਘ ਧੰਜਲ*

ਬੇਸ਼ਕ ਜ਼ਿੰਦਗੀ ਦੇ ਅੰਤਲੇ ਦਿਨਾਂ ਵਿਚ ਉਹਨਾਂ ਦੀ ਬੋਲਣ ਸ਼ਕਤੀ ਖਤਮ ਹੋ ਚੁੱਕੀ ਸੀ, ਪਰ ਫਿਰ ਭੀ ਸ੍ਰੀ ਸਤਿਗੁਰੂ ਜੀ ਦੇ ਸਰੂਪ ਦਰਸ਼ਨ ਕਰਕੇ ਉਹਨਾਂ ਦੀਆਂ ਅੱਖਾਂ ਵਿਚ ਅਲੌਕਿਕ ਚਮਕ ਆ ਜਾਂਦੀ ਸੀ, ਜੋ ਉਹਨਾਂ ਦੇ ਆਖਰੀ ਸਾਹਾਂ ਤਕ ਬਰਕਰਾਰ ਰਹੀ। ਉਹ ਨਾਮਧਾਰੀ ਪੰਥ ਦੇ ਪੱਕੇ ਅਨੁਯਾਈ ਸਨ।

ਉਹ ਇਕ ਉੱਘੇ ਤੇ ਸੰਵੇਦਨਸ਼ੀਲ ਵਿਸ਼ਿਆਂ ਦੇ ਲੇਖਕ ਸਨ। ਉਹਨਾਂ ਨੇ ਆਪਣੀਆਂ ਰਚਨਾਵਾਂ ਵਿਚ ਜਿਥੇ ਸਮਾਜਿਕ ਵਿਸ਼ਿਆਂ ਨੂੰ ਛੂਹਿਆ ਹੈ, ਉਥੇ ਹੀ ਨਾਮਧਾਰੀ ਪੰਥ ਲਈ ਵੀ ਕਾਫੀ ਕੁਝ ਲਿਖਿਆ ਹੈ। ਉਹ ਆਪਣੇ ਆਖਰੀ ਸਾਹਾਂ ਤਕ ਵਰਿਆਮ ਲਈ ਲਿਖਦੇ ਰਹੇ।

ਉਹਨਾਂ ਦੀਆਂ ਮੁੱਖ ਰਚਨਾਵਾਂ ਸਨ: ਕਾਮਿਲ-ਏ-ਮਰਦ, ਗੁਰੂ ਨਾਨਕ ਦੇਵ ਜੀ, ਸਤਿਗੁਰੂ ਜਗਜੀਤ ਸਿੰਘ ਜੀ, ਸੇਵਾ ਤੇ ਤਿਆਗ ਦੀ ਮੂਰਤੀ ਮਾਤਾ ਚੰਦ ਕੌਰ ਜੀ, ਕੂਕਾ ਬਨਾਮ ਅਨੁਸ਼ਾਸਨ, ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਦੀ ਰਾਜਨੀਤਿਕ ਚੇਤਨਾ, ਵਰਿਆਮ ਦੇ ਪੰਜਵੇਂ ਦਹਾਕੇ ਦੀ ਪਹਿਲ ਕਦਮੀ ਆਦਿ।

ਉਹਨਾਂ ਦੀਆਂ ਲਿਖਤਾਂ ਨੂੰ ਦੇਸ਼ ਪ੍ਰਦੇਸ਼ ਦੇ ਪਾਠਕਾਂ ਨੇ ਖੂਬ ਸਲਾਹਿਆ। ਉਹ ਉਹਨਾਂ ਦੇ ਫੋਨ ਸੁਣਦੇ ਤੇ ਪਰਸੰਸਾ ਨੂੰ ਰੱਜਕੇ ਹੱਡਾਉਂਦੇ। ਉਹਨਾਂ ਨੂੰ ਲੋਕ ਸੰਪਰਕ ਵਿਭਾਗ, ਪੰਜਾਬ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ 200 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਲੇਖ ਲਿਖਣ ਦਾ ਸੱਦਾ ਆਇਆ। ਇਹ ਲੇਖ 'ਜਾਗ੍ਰਿਤੀ' ਪ੍ਰਤਿਕਾ ਵਿਚ ਆ ਰਿਹਾ ਹੈ। ਇਹਨਾਂ ਦਾ ਭੋਗ ਅਤੇ ਅੰਤਿਮ ਅਰਦਾਸ ਇਹਨਾਂ ਦੀ ਸਪੁਤਰੀ ਵਲੋਂ ਪ੍ਰਾਪਤ ਅਨੁਸਾਰ 1 ਨਵੰਬਰ ਨੂੰ ਬਰਨਾਲਾ ਵਿਖੇ ਪਵੇਗਾ।

ਅਦਾਰਾ ਵਰਿਆਮ ਆਪਣੇ ਇਸ ਪੁਰਾਣੇ ਸਾਥੀ, ਸ਼ੁਭ ਚਿੰਤਕ ਲੇਖਕ ਅਤੇ ਹਮ ਸਫ਼ਰ ਨੂੰ ਤਹਿ ਦਿਲੋਂ ਸ਼ਰਧਾਂਜਲੀ ਅਰਪਣ ਕਰਦਾ ਹੈ ਅਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਚ ਅਰਦਾਸ ਕਰਦਾ ਹੈ ਉਹ ਵਿਛੜੀ ਹੋਈ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਥੇ ਪਰੀਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।


NamdhariElibrary NamdhariElibrary@gmail.com



# ਸਤਿਗੁਰੂ ਪਿਆਰ

## ਸਤਿਗੁਰੂ ਜਗਜੀਤ ਸਿੰਘ ਜੀ ਵਿਚੋਂ ਮੈਨੂੰ ਪਰਮ ਆਤਮਾ ਦੇ ਦਰਸ਼ਨ ਹੁੰਦੇ ਹਨ....।

*—ਡਾ. ਲਖਵੀਰ ਸਿੰਘ*



ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਖਸ਼ਿਸ਼ ਮੰਗਦੇ ਹੋਏ ਡਾ. ਲਖਵੀਰ ਸਿੰਘ, ਰਾਮਪੁਰਾ ਫੂਲ

ਉਹਨਾਂ ਦਿਨਾਂ ਵਿੱਚ ਰੁੱਖਾਂ ਦੀ ਵਿਸ਼ੇਸ਼ਤਾ ਸਬੰਧੀ ਮੇਰੇ ਆਰਟੀਕਲ ਪੰਜਾਬੀ ਟ੍ਰਿਬਿਊਨ ਵਿੱਚ ਲਗਾਤਾਰ ਛਪ ਰਹੇ ਸਨ। 15 ਸਤੰਬਰ 2012 ਨੂੰ ਦੋ ਤਸਵੀਰਾਂ ਸਮੇਤ ਪੰਜਾਬੀ ਟ੍ਰਿਬਿਊਨ ਵਿੱਚ ਮੇਰਾ ਆਰਟੀਕਲ "ਤੋੜਾਂ ਮੈਂ ਕਰੀਰਾਂ ਨਾਲੋਂ ਡੇਲੇ..." ਛਪਿਆ। ਜਿਸ ਦਿਨ ਆਰਟੀਕਲ ਛਪਦਾ ਹੈ ਪ੍ਰਸ਼ੰਸਕਾਂ ਦੇ 30-40 ਫੋਨ ਤਾਂ ਆ ਹੀ ਜਾਂਦੇ ਹਨ। 16 ਸੰਤਬਰ ਨੂੰ "ਕਰੀਰ" ਦੇ ਆਰਟੀਕਲ ਸੰਬਧੀ ਇਕ ਨਾਮਵਰ ਲੇਖਿਕਾ ਸੁਰਿੰਦਰ ਐਤ. ਸਿੰਘ ਦਾ ਫੋਨ ਆਇਆ। ਮੈਂ ਉਹਨਾਂ ਦੀਆਂ ਪੰਜਾਬੀ ਟ੍ਰਿਬਿਊਨ ਵਿਚੋਂ ਛਪਦੀਆਂ ਲਿਖਤਾਂ ਤੋਂ ਪ੍ਰਭਾਵਿਤ ਸਾਂ। ਮੈਂ ਆਪਣੇ ਧੰਨਭਾਗ ਔਖਕੇ ਉਹਨਾਂ ਨਾਲ ਆਰਟੀਕਲ ਸਬੰਧੀ ਗੱਲਬਾਤ ਕੀਤੀ। ਕਰੀਰ ਸਬੰਧੀ ਗੱਲਬਾਤ ਤੋਂ ਬਾਅਦ ਉਹਨਾਂ ਮੈਨੂੰ ਪੁਛਿਆ—

'ਤੁਸੀਂ ਨਾਮਧਾਰੀ ਹੋ?' ਮੈਂ ਆਖਿਆ— ਹਾਂ ਜੀ ਨਾਮਧਾਰੀ ਹਾਂ। ਫਿਰ ਉਹਨਾਂ ਆਖਿਆ— ਮੈਂ ਤੁਹਾਡੇ ਨਾਂਅ ਨਾਲ "ਨਾਮਧਾਰੀ" ਤਖੱਲਸ਼ ਪੜ੍ਹਕੇ ਹੀ ਫੋਨ ਕਰ ਲਿਆ। ਫਿਰ ਉਹਨਾਂ ਆਖਿਆ— "ਮੈਨੂੰ ਨਾਮਧਾਰੀ ਬਹੁਤ ਚੰਗੇ ਲੱਗਦੇ ਹਨ। ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਹੁਤ ਪਿਆਰ ਹੈ। ਉਹਨਾਂ ਦੀ ਤਸਵੀਰ ਵੇਖਕੇ ਹੀ ਮੇਰਾ ਮਨ ਸਹਿਜ, ਸ਼ਾਂਤ ਤੇ ਅਨੰਦਮਈ ਹੋ ਜਾਂਦਾ ਹੈ। ਮੈਨੂੰ ਉਹਨਾਂ ਦੀ ਤਸਵੀਰ ਵਿਚੋਂ ਪਰਮ ਆਤਮਾ ਦੇ ਦਰਸ਼ਨ ਹੁੰਦੇ ਹਨ।" ਮੈਂ ਉਹਨਾਂ ਨੂੰ ਪੁਛਿਆ— ਤੁਸੀਂ ਨਾਮਧਾਰੀ ਹੋ? ਤਾਂ ਉਹਨਾਂ ਆਖਿਆ ਮੈਂ ਨਾਮਧਾਰੀ ਤਾਂ ਨਹੀਂ ਹਾਂ ਪਰ ਸਤਿਗੁਰੂ ਜੀ ਦੀ ਮੂਰਤ ਤੋਂ ਪ੍ਰਭਾਵਤ ਹਾਂ ਮੈਂ ਆਪਣੇ ਬੈਡਰੂਮ ਵਿੱਚ ਵੀ ਸਤਿਗੁਰੂ ਜੀ ਦੀ ਤਸਵੀਰ ਲਗਾਈ ਹੋਈ ਹੈ। ਲੇਖਿਕਾ ਦਾ ਸਤਿਗੁਰੂ ਜੀ ਨਾਲ ਅਥਾਹ ਪਿਆਰ ਵੇਖਕੇ ਮੇਰੀ ਰੂਹ ਸਰ ਸਰਾ ਗਈ। ਫਿਰ ਮੈਂ ਉਹਨਾਂ ਨੂੰ ਪੁਛਿਆ— ਤੁਸੀਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ ਹਨ? ਤੇ ਫਿਰ ਮੈਡਮ ਨੇ ਆਖਿਆ— "ਨਹੀਂ ਮੈਂ ਦਰਸ਼ਨ ਨਹੀਂ ਕੀਤੇ" ਇਹ ਸ਼ਬਦ ਆਖਦਿਆਂ ਦਾ ਉਹਨਾਂ ਦਾ ਗੱਚ ਭਰ ਆਇਆ ਤੇ ਮੈਨੂੰ ਸਿਸਕੀਆਂ ਦੀ ਆਵਾਜ਼ ਸੁਣੀ। ਮੈਂ ਸਮਝ ਗਿਆ ਸਾਂ ਕਿ ਇਹ ਆਤਮਿਕ ਪਿਆਰ ਦਾ ਵੈਰਾਗਮਈ ਰਸ ਹੈ। ਫਿਰ ਮੈਂ ਆਖਿਆ— ਓ ਹੋ! ਤੁਸੀਂ ਏਦਾਂ ਇਮੋਸ਼ਨਲ ਕਿਉਂ ਹੋ ਗਏ ਹੋ? ਤਾਂ ਉਹਨਾਂ ਭਰੇ ਗੱਚ ਨਾਲ ਆਖਿਆ— ਪਤਾ ਨਹੀਂ ਮੈਂ ਸਤਿਗੁਰੂ ਜੀ ਦੇ ਦਰਸ਼ਨ ਕਰ ਸਕਾਂਗੀ ਕਿ ਨਹੀਂ? ਮੈਂ ਆਖਿਆ— ਕਿਉਂ ਨਹੀਂ ਤੁਸੀਂ ਜਦੋਂ ਮਰਜੀ ਦਰਸ਼ਨ ਕਰ ਸਕਦੇ ਹੋ। ਤੁਸੀਂ ਜਦੋਂ ਚਾਹੋ ਚੰਡੀਗੜ੍ਹ ਤੋਂ ਵਕਤ ਕੱਢਕੇ ਭੈਣੀ ਸਾਹਿਬ ਆ ਜਾਉ ਮੈਂ ਰਾਮਪੁਰਾ ਫੂਲ ਤੋਂ ਆ ਜਾਵਾਂਗਾ। ਪਰ ਲੇਖਿਕਾ ਦੀ ਮਨੋਦਸ਼ਾ ਦਾ ਤੌਖਲਾ ਸੱਚ ਵਿੱਚ ਬਦਲ ਗਿਆ ਜਦੋਂ ਕਿਸੇ ਵੀ ਵਾਅਦੇ ਤੋਂ ਪਹਿਲਾਂ 13 ਦਸੰਬਰ 2012 ਦਾ ਦਿਨ ਕਾਲੀ ਬੋਲੀ ਹਨੇਰੀ ਰਾਤ ਵਿੱਚ ਬਦਲ ਗਿਆ।

ਅੱਜ ਵੀ ਉਸ ਸੇਵਾ, ਸਿਮਰਨ, ਪਿਆਰ, ਤਿਆਗ, ਸਾਦਗੀ, ਸੰਜਮ, ਸੰਗੀਤ, ਸਹਿਜ ਅਵਸਥਾ ਸਤਿਗੁਰੂ ਦੀ ਮੂਰਤ ਯਾਦ ਕਰਕੇ ਸਾਡਾ ਹੀ ਮਨ ਵੈਰਾਗੀ ਨਹੀਂ ਹੁੰਦਾ, ਨਾਮਧਾਰੀਆਂ ਦਾ ਮਨ ਵੈਰਾਗੀ ਹੀ ਨਹੀਂ ਹੁੰਦਾ ਸਗੋਂ ਦੁਨੀਆਂ ਦੇ ਕੋਨੇ ਕੋਨੇ ਵਿਚੋ ਬੈਠੇ ਗੁਰੂ ਜੀ ਦੇ ਪਿਆਰੇ ਆਪਣੇ ਅੱਗੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਰੱਖਕੇ ਸਤਿਕਾਰ ਭੇਟ ਕਰ ਰਹੇ ਹਨ ਭਾਵੇਂ ਉਹ ਥਾਈਲੈਂਡ ਦੇ ਬੋਧੀ ਹੋਣ ਜਾਂ ਪਾਕਿਸਤਾਨ ਦੇ ਮੁਸਲਿਮ ਭਰਾ। ਭਾਵੇਂ ਉਹ ਸੰਗੀਤ ਦੇ ਬਾਦਸ਼ਾਹ ਹੋਣ ਜਾਂ ਅਮਰੀਕਾ ਦੇ ਗੋਰੇ।


Namdhari Elibrary NamdhariElibrary@gm

# "ਅਭੁਲ ਯਾਦਾਂ"

*—ਗੁਰਬਖਸ਼ ਸਿੰਘ ਮਠਾਰੂ*



ਮੈ ਆਪਣੀਆਂ ਕੁਝ ਅਭੁਲ ਯਾਦਾਂ ਸਾਂਝੀਆਂ ਕਰ ਰਿਹਾ ਹਾਂ ਜਿਹਨਾ ਦਾ ਸੰਬੰਧ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਹੈ-ਵੈਸੇ ਤਾਂ ਉਨ੍ਹਾਂ ਦੀ ਦੇਸ਼ ਵਿਦੇਸ਼ ਵਿੱਚ ਲੱਖਾਂ ਦੀ ਗਿਣਤੀ ਵਿਚ ਸੰਗਤ ਸੀ। ਪਰ ਮੈਂ ਇਸ ਗਲੋਂ ਬੜਾ ਖੁਸ਼ਕਿਸਮਤ ਹਾਂ ਕਿ ਉਨ੍ਹਾਂ ਦੀ ਨੇੜਤਾ ਨਸੀਬ ਹੁੰਦੀ ਰਹੀ। ਇਹ ਨੇੜਤਾ ਉਹਨਾਂ ਦੇ ਯੁਗੰਡਾ (ਅਫਰੀਕਾ) ਦੇ ਦੌਰਿਆਂ ਤੋਂ ਸ਼ੁਰੂ ਹੋਈ ਸੀ। ਸਤਿਗੁਰੂ ਜੀ ਦਾ ਯੁਗੰਡਾ ਦਾ ਆਖਰੀ ਦੌਰਾ 1970 ਵਿਚ ਹੋਇਆ ਸੀ।

ਕੁਛ ਦੇਰ ਬਾਦ ਮੈਂ ਪੰਜਾਬ ਗਿਆ ਤਾਂ ਪਤਾ ਲਗਾ ਕਿ ਇਸ ਦਫਾ ਦਾ ਹੋਲਾ ਮੁਹਲਾ ਅਨੰਦਪੁਰ ਸਾਹਿਬ ਹੈ, ਅਸੀਂ ਵੀ ਮੇਲੇ ਤੇ ਜਾਣ ਦਾ ਪ੍ਰੋਗਰਾਮ ਬਣਾ ਲਿਆ। ਜਦ ਦੀਵਾਨ ਵਿਚ ਪਹੁੰਚੇ ਤਾਂ ਸੇਵਾਦਾਰਾਂ ਨੇ ਮੈਨੂੰ ਤਾਂ ਜਾਣ-ਦਿਤਾ ਪਰ ਮਾਤਾ ਜੀ ਤੇ ਪ੍ਰਵਾਰ ਨੂੰ ਰੋਕ ਦਿਤਾ ਕਿ ਹੁਣ ਕੋਈ ਮੱਥਾ ਨਹੀਂ ਟੇਕ ਸਕਦਾ। ਮੈਂ ਜਦ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਇਸ਼ਾਰਾ ਕੀਤਾ ਤਾਂ ਸੇਵਾਦਾਰ ਨੇ ਮੈਨੂੰ ਤਾਂ ਸਟੇਜ ਉਪਰ ਬਿਠਾ ਦਿਤਾ ਪਰ ਦੀਵਾਨ ਭਰਿਆ ਹੋਣ ਕਰਕੇ ਮਾਤਾ ਜੀ ਤੇ ਪ੍ਰਵਾਰ ਨੂੰ ਬਹੁਤ ਪਿਛੇ ਬੈਠਣਾ ਪਿਆ ਜਿਥੋਂ ਉਨਾਂ ਨੂੰ ਸਤਿਗੁਰੂ ਜੀ ਦਰਸ਼ਨ ਵੀ ਚੰਗੀ ਤਰ੍ਹਾਂ ਨਹੀਂ ਸੀ ਹੁੰਦੇ।

ਦੀਵਾਨ ਦੀ ਸਮਾਪਤੀ ਤੋਂ ਬਾਦ ਸਤਿਗੁਰੂ ਵੀ ਚਲੇ ਗਏ- ਮਾਤਾ ਜੀ ਤੇ ਪ੍ਰਵਾਰ ਬੜੇ ਨਿਰਾਸ਼ ਹੋਏ ਕਿ ਨਾ ਤਾਂ ਚੰਗੀ ਤਰ੍ਹਾਂ ਸਤਿਗੁਰੂ ਜੀ ਦੇ ਦਰਸ਼ਨ ਹੋਏ ਅਤੇ ਨਾ ਹੀ ਮਥਾ ਟੇਕ ਹੋਇਆ। ਪਰ ਸਤਿਗੁਰੂ ਜੀ ਤਾਂ ਜਾਣੀ ਜਾਣ ਸਨ, ਕੀ ਦੇਖਦੇ ਹਾਂ ਕਿ ਸਤਿਗੁਰੂ ਜੀ ਨੇ ਇਕ ਪਾਸਿਓਂ ਆ ਦਰਸ਼ਨ ਦਿਤੇ। ਮਾਤਾ ਜੀ ਤੇ ਪ੍ਰਵਾਰ ਨੇ ਖੁਲੇ ਦਰਸ਼ਨ ਕੀਤੇ ਇਹ ਹੈ ਸਤਿਗੁਰੂ ਤੇ ਸਿੱਖ ਦਾ ਪਿਆਰ।

1972 ਵਿਚ ਸਾਨੂੰ ਵੀ ਯੁਗੰਡਾ ਵਿਚੋਂ ਨਿਕਲਨਾ ਪਿਆ ਪਰ 1971 ਵਿਚ ਰੁਦਰਪੁਰ (U.P) ਦੇ ਪਾਸ ਇਕ ਫਾਰਮ ਲੈ ਲਿਆ ਸੀ। ਸਤਿਗੁਰੂ ਜੀ ਦਾ ਵੀ ਅਗੇ ਪੀਲੀ ਭੀਤ (U.P) ਵਿਚ ਫਾਰਮ ਸੀ ਪਰ ਨਾਂ ਤਾਂ ਨਾਮਧਾਰੀ ਫਾਰਮ ਅਤੇ ਨਾ ਹੀ ਭੈਣੀ ਸਾਹਿਬ ਜਾਣ ਦਾ ਕਈ ਸਾਲ ਮੌਕਾ ਬਣਿਆ।

1976 ਦੀ ਗਲ ਹੈ ਕਿ ਅਸੀਂ ਭੈਣੀ ਸਾਹਿਬ ਮੇਲੇ ਤੇ ਗਏ, ਜਦ ਪਹੁੰਚੇ ਤਾਂ ਮੇਲੇ ਦੀ ਸਮਾਪਤੀ ਹੋ ਚੁਕੀ ਸੀ। ਮਾਤਾ ਜੀ ਕਮਰ ਤੇ ਸਟ ਲਗਣ ਕਰਕੇ ਹੋਲੀ ਹੋਲੀ ਤੁਰ ਰਹੇ ਸੀ। ਮੈਂ ਦੇਖਿਆ ਕਿ ਸਤਿਗੁਰੂ ਜੀ ਹਾਲ ਵਿਚੋਂ ਬਾਹਰ ਆ ਗਏ ਹਨ ਅਤੇ ਕਾਰ ਵਿਚ ਬੈਠਣ ਲੱਗੇ ਹਨ। ਮੈਂ ਜਲਦੀ ਜਾ ਕੇ ਚਰਨ ਨਮਸਕਾਰ ਕੀਤੀ ਤਾਂ ਪੁਛਣ ਲਗੇ ਕਿ ਜੋਗਿੰਦਰ ਸਿੰਘ ਹੁਰੀਂ ਨਹੀਂ ਆਏ (ਮੇਰੇ ਬੜੇ ਭਾਈ ਸਾਹਿਬ ਜੋ ਸਵਰਗਵਾਸ ਹੋ ਚੁਕੇ ਹਨ) ਮੈਂ ਕਿਹਾ ਕੇ ਆਏ ਹਨ ਪਰ ਮਾਤਾ ਜੀ ਕਰਕੇ ਹੋਲੀ ਹੋਲੀ ਆ ਰਹੇ ਹਨ। ਉਹ ਉਸ ਵੇਲੇ ਕੋਈ 100 ਗਜ ਦੀ ਦੂਰੀ ਤੇ ਸਨ ਤਾਂ ਦੇਖਕੇ ਸਤਿਗੁਰੂ ਜੀ ਕਹਿਣ ਲਗੇ ਕਿ ਅਸੀਂ ਮਾਤਾ ਜੀ ਪਾਸ ਚਲੇ ਚਲਦੇ ਹਾਂ। ਭਾਈ ਗੁਰਦਾਸ ਜੀ ਨੇ ਸੱਚ ਹੀ ਕਿਹਾ ਹੈ "ਚਰਨ ਸਰਨ ਗੁਰ ਇਕ ਪੈਂਡਾ ਜਾਏ ਚਲ ਸਤਿਗੁਰ ਕੋਟ ਪੈਂਡਾ ਅਗੇ ਹੋਏ ਲੇਤ ਹੈ" ਸੋ ਸਤਿਗੁਰੂ ਜੀ ਆਪ ਚਲਕੇ ਮਾਤਾ ਜੀ ਪਾਸ ਆਏ ਤੇ ਭਾਈ ਸਾਹਿਬ ਨੂੰ ਹਾਲ ਚਾਲ ਪੁਛਕੇ ਫਿਰ ਗਡੀ ਵਿਚ ਬੈਠੇ।

ਮੈਂ 2-3 ਮਹੀਨੇ ਬਾਦ ਫਾਰਮ ਤੋਂ ਜਲੰਧਰ ਆਉਂਦਾ ਸੀ।


Namdhari Elibrary NamdhariElibrary@gmail



ਵਰਿਆਮ ਹੁਰਾਂ ਪਾਸੋਂ ਸਤਿਗੁਰੂ ਜੀ ਬਾਰੇ ਪੁਛਨਾ ਤਾਂ ਪਤਾ ਲਗਨਾ ਕਿ ਉਹ ਭੈਣੀ ਸਾਹਿਬ ਤੋਂ ਬਾਹਰ ਹਨ। ਇਸ ਤਰ੍ਹਾਂ ਕਈ ਸਾਲ ਉਨਾਂ ਦੇ ਦਰਸ਼ਨ ਨਾ ਕਰ ਸਕਿਆ।

1987 ਦੇ ਸ਼ੁਰੂ ਵਿਚ ਛੋਟੀ ਬੇਟੀ ਸਤਵਿੰਦਰ ਕੌਰ ਦੇ ਅਨੰਦ ਕਾਰਜ ਲਈ ਲੰਡਨ ਆਏ ਹੋਏ ਸੀ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਵੀ ਲੰਡਨ ਆਏ ਹੋਏ ਹਨ। ਸਤਿਗੁਰੂ ਜੀ ਦਾ ਸਾਓਥਾਲ ਦੇ ਇਕ ਚਰਚ ਹਾਲ ਵਿਚ ਪ੍ਰੋਗਰਾਮ ਸੀ। ਸ਼ਾਮ ਨੂੰ ਦਰਸ਼ਨ ਕਰਨ ਗਿਆ ਤਾਂ ਪੁਛਨ ਲਗੇ ਕਿ ਕਾਫੀ ਦੇਰ ਤੋਂ ਮਿਲੇ ਨਹੀਂ ਕੀ ਹੁਣ ਲੰਡਨ ਆ ਗਏ ਹੋ। ਮੈਂ ਕਿਹਾ ਕੀ ਬੇਟੀ ਦੇ ਅਨੰਦ ਕਾਰਜ ਕਰਕੇ ਆਏ ਹਾਂ। ਮੈਂ ਪੁਛਿਆ ਕਿ ਤੁਹਾਡਾ ਕਿੰਨੇ ਦਿਨ ਦਾ ਪ੍ਰੋਗਰਾਮ ਹੈ ਤਾਂ ਕਹਿਣ ਲਗੇ ਕਿ ਸਿਰਫ ਉਸਤਾਦ ਵਲੈਤ ਖਾਂ (ਸਿਤਾਰ ਵਾਦਕ) ਹੁਰਾਂ ਦੇ ਅਪਰੇਸ਼ਨ ਕਰਕੇ ਆਏ ਹਾਂ। ਖਾਂ ਸਾਹਿਬ ਦਾ ਦਿਲ ਦਾ ਅਪਰੇਸ਼ਨ ਸਤਿਗੁਰੂ ਜੀ ਨੇ ਕਰਵਾ ਕੇ ਦਿਤਾ ਸੀ।

1987 ਵਿਚ ਹੀ ਇਗਲੈਂਡ ਤੋਂ ਸ੍ਰ. ਰਿਪੁਦਮਨ ਸਿੰਘ ਪਲਾਹਾ (ਦਮੀ) ਹੁਰੀਂ ਪੰਜਾਬ ਆਏ ਉਨਾਂ ਦੇ ਭਾਣਜੇ ਸਚਦੇਵ ਸਿੰਘ ਸਿਆਨ ਨਾਲ ਮੇਰੀ ਭਤੀਜੀ ਸੁਰਿੰਦਰ ਕੌਰ ਦਾ ਵਿਆਹ ਲੰਡਨ ਵਿਚ ਹੋ ਚੁਕਾ ਸੀ। ਇਸ ਨਵੇਂ ਰਿਸ਼ਤੇ ਕਰਕੇ ਇਹ ਸਾਨੂੰ ਵੀ ਮਿਲਣ ਜਲੰਧਰ ਆਏ। ਇਨ੍ਹਾਂ ਨੇ ਭੈਣੀ ਸਾਹਿਬ ਜਾਣ ਦੀ ਇਛਾ ਪਰਗਟ ਕੀਤੀ ਤਾਂ ਦੂਸਰੇ ਦਿਨ ਭੈਣੀ ਸਾਹਿਬ ਜਾਣ ਦਾ ਪ੍ਰੋਗਰਾਮ ਬਣਾ ਲਿਆ। ਇਨ੍ਹਾਂ ਦੇ ਨਾਲ ਇਨ੍ਹਾ ਦੇ ਮਾਮੇ ਦਾ ਲੜਕਾ ਵੀ ਤਿਆਰ ਹੋ ਗਿਆ। ਜਦ ਭੈਣੀ ਸਾਹਿਬ ਪਹੁੰਚੇ ਤਾਂ ਸੇਵਕ ਨੇ ਦਸਿਆ ਕੇ ਸਤਿਗੁਰੂ ਜੀ ਥੋੜਾ ਆਰਾਮ ਕਰ ਰਹੇ ਹਨ। ਸਾਨੂੰ ਲਾਅਨ ਵਿਚ ਬਿਠਾ ਦਿਤਾ, ਥੋੜੀ ਦੇਰ ਬਾਦ ਸਤਿਗੁਰੂ ਜੀ ਵੀ ਆ ਗਏ ਅਤੇ ਬੜੇ ਪਿਆਰ ਨਾਲ ਮਿਲੇ। ਦਮੀ ਹੁਰਾਂ ਬਾਰੇ ਤਾਂ ਸੇਵਕ ਨੂੰ ਦਸਿਆ ਕਿ ਇਹ ਬੜੇ ਸੁਲਝੇ ਹੋਏ ਤਬਲਾ ਵਾਦਕ ਹਨ ਅਤੇ ਮੇਰੇ ਬਾਰੇ ਕਹਿਣ ਲਗੇ ਕਿ ਇਨ੍ਹਾਂ ਨੇ ਅਫਰੀਕਾ ਸਾਡਾ ਸਾਜ 'ਤਾਓਸ" ਠੀਕ ਕੀਤਾ ਸੀ। ਸਤਿਗੁਰੂ ਜੀ ਦੀ ਯਾਦ ਸ਼ਕਤੀ ਬੜੀ ਕਮਾਲ ਦੀ ਸੀ ਜਦ ਕਿ ਐਨੀ ਉਹਨਾ ਦੀ ਰੁਝੇਵੇਂ ਭਰੀ ਜ਼ਿੰਦਗੀ ਸੀ ਅਤੇ ਕਿੰਨੇ ਹੀ ਲੋਕਾਂ ਨੂੰ ਰੋਜ਼ ਮਿਲਦੇ ਸੀ ਫਿਰ ਵੀ ਛੋਟੀ ਤੋਂ ਛੋਟੀ ਗਲ ਨਹੀਂ ਸੀ ਭੁਲਦੇ।

1970 ਵਿਚ ਸਤਿਗੁਰੂ ਜੀ ਦਾ ਯੁਗੰਡਾ ਦਾ ਆਖਰੀ ਦੋਰਾ ਸੀ। ਸਾਡੇ ਸ਼ਹਿਰ ਜਿੰਜਾ ਵਿਚ ਸੰਗਤ ਨੂੰ ਦਰਸ਼ਨ ਦੇ ਕੇ 100 ਮੀਲ ਦੂਰ ਮਬਾਲੀ ਸ਼ਹਿਰ ਚਲੇ ਗਏ ਸੀ। ਅਸੀਂ ਵੀ ਦੂਸਰੇ ਦਿਨ ਮਬਾਲੀ ਚਲੇ ਗਏ ਤਾਂ ਦੇਖਿਆ ਕੀ ਸੇਵਕ ਸਤਿਗੁਰੂ ਜੀ ਦੇ ਸਾਜ਼ ਦੀਆਂ ਤਰਬਾਂ ਦੀਆਂ ਤਾਰਾਂ ਜੋ ਟੁਟ ਗਈਆਂ ਸਨ, ਪਾਉਣ ਦੀ ਕੋਸ਼ਸ਼ ਕਰ ਰਿਹਾ ਹੈ ਪਰ ਗਲ-ਬਣ ਨਹੀਂ ਸੀ ਰਹੀ। ਯੁਗੰਡਾ ਜਾਣ ਤੋਂ ਪਹਿਲੇ ਸਾਡੀ ਜਲੰਧਰ ਵਿਚ ਸੰਗੀਤ ਸਾਜ਼ਾਂ ਦੀ ਦੁਕਾਨ ਸੀ। ਇਸ ਲਈ ਪਤਾ ਸੀ ਕਿ ਤਰਬਾਂ ਕਿਸ ਤਰ੍ਹਾਂ ਪਾਈ ਦੀਆਂ ਹਨ।

ਮੈਂ ਇਕ ਮੋਟੀ ਤਾਰ ਮੰਗਵਾਈ ਤੇ ਉਸ ਦੀ ਕੁੰਡੀ ਬਣਾਈ ਜਿਸ ਨਾਲ ਤਰਬ ਦੀ ਤਾਰ ਆਸਾਨੀ ਨਾਲ ਖਿਚ ਹੋ ਜਾਂਦੀ ਹੈ। ਸਤਿਗੁਰੂ ਦਾ ਸਾਜ਼ ਠੀਕ ਹੋ ਗਿਆ ਤੇ ਬੜੇ ਪ੍ਰਸਨ ਹੋਏ। ਹੁਣ ਜਦ ਇਨ੍ਹਾਂ ਦੇ ਸਵੇਕ ਨੂੰ ਮੇਰੇ ਬਾਰੇ ਦਸਿਆ ਤਾਂ ਬੜਾ ਹੈਰਾਨ ਹੋਇਆ ਕਿ ਧੰਨ ਇਹ ਹਨ ਤੇ ਧੰਨ ਇਨ੍ਹਾਂ ਦੀ ਯਾਦਦਾਸ਼ਤ ਜੋ 17 ਸਾਲ ਪੁਰਾਣੀ ਛੋਟੀ ਜਿਹੀ ਗਲ ਵੀ ਨਹੀਂ ਭੁਲੇ। ਉਸ ਵਕਤ ਕੋਈ ਹੋਰ ਮਿਲਣ ਵਾਲਾ ਨਹੀਂ ਸੀ। ਇਸ ਲਈ ਕਾਫ਼ੀ ਦੇਰ ਬਚਨ ਬਿਲਾਸ ਕਰਦੇ ਰਹੇ। ਉਹ ਕਾਰ ਵਿਚ ਬਾਹਰ ਜਾਣ ਲਈ ਬੈਠਣ ਹੀ ਲਗੇ ਸੀ ਕਿ ਅਸੀਂ ਲੰਗਰ ਛੱਕਕੇ ਬਾਹਰ ਨਿਕਲੇ ਤਾਂ ਪੁਛਨ ਲਗੇ ਕਿ ਵਾਪਿਸ ਕਿਸ ਤਰਾਂ ਜਾਣਾ ਹੈ। ਅਸੀਂ ਇਹ ਸੋਚ ਕੇ ਕੀ ਕਿਸੇ ਨੂੰ


NamdhariElibrary NamdhariElibrary@gmail.com

ਹੁਕਮ ਕਰਣਗੇ ਕਿ ਸਾਨੂੰ ਲੁਧਿਆਣੇ ਛਡ ਆਵੇ, ਕਿਹਾ ਕਿ ਠੈਹਰ ਕੇ ਜਾਣਾ ਹੈ। ਅਸੀਂ ਬਸ ਵਿਚ ਗਏ ਸੀ ਅੰਤ ਹੁਣ ਵੀ ਕਟਾਣੀ ਤੋਂ ਬਸ ਲੈਣੀ ਸੀ। ਸਤਿਗੁਰੂ ਜੀ ਦੇ ਜਾਣ ਤੋਂ ਥੋੜੀ ਦੇਰ ਬਾਦ ਅਸੀਂ ਵੀ ਚਲ ਪਏ। ਕਟਾਨੀ ਜਾਣ ਲਈ ਚੰਡੀਗੜ ਰੋਡ ਪਾਰ ਹੀ ਕੀਤੀ ਸੀ ਕਿ ਇਕ ਕਾਰ ਸਾਡੇ ਪਾਸ ਆਕੇ ਰੁਕ ਗਈ। ਡਰਾਈਵਰ ਪੁਛਣ ਲਗਾ ਕਿ ਕਿਥੇ ਜਾਣਾ ਹੈ ਅਸੀਂ ਕਿਹਾ ਕਿ ਲੁਧਿਆਨੇ ਤਾਂ ਕੈਹਣ ਲਗਾ ਕਿ ਕਾਰ ਵਿਚ ਬੈਠ ਜਾਓ ਉਸਨੇ ਵੀ ਉਥੇ ਜਾਣਾ ਹੈ। ਬਾਹਰਲੇ ਮੁਲਕਾਂ ਵਿਚ ਤਾਂ ਰਿਵਾਜ਼ ਸੀ ਕਿ ਜੇ ਕੋਈ ਕਾਰ ਵਾਲੇ ਨੂੰ ਹੱਥ ਖੜਾ ਕਰੇ ਤਾਂ ਉਹ ਲਿਫਟ ਦੇ ਦਿੰਦਾ ਸੀ ਪਰ ਪੰਜਾਬ ਤਾਂ ਇਦਾਂ ਦੀ ਕੋਈ ਗਲ ਹੀ ਨਹੀਂ ਸੀ। ਫਿਰ 84 ਤੋਂ ਬਾਦ ਤਾਂ ਵੈਸੇ ਵੀ ਮਾਹੋਲ ਬਦਲਿਆ ਹੋਇਆ ਸੀ। ਅਸੀਂ ਤਾਂ ਉਸ ਨੂੰ ਰੁਕਣ ਲਈ ਕਿਹਾ ਹੀ ਨਹੀਂ ਸੀ। ਡਰਾਈਵਰ ਨੇ ਬਹੁਤੀ ਗਲ ਬਾਤ ਵੀ ਨਹੀਂ ਕੀਤੀ। ਐਨ੍ਹਾਂ ਹੀ ਦਸਿਆ ਕਿ ਮਾਲਕਾਂ ਨੂੰ ਚੰਡੀਗੜ ਛਡਕੇ ਆਇਆ ਹਾਂ। ਲੁਧਿਆਣੇ ਪਹੁੰਚ ਕੇ ਉਸਨੂੰ ਚਾਹ-ਪਾਣੀ ਲਈ ਕੁਛ ਮਾਇਆ ਦੇਣ ਦੀ ਕੋਸ਼ਿਸ਼ ਕੀਤੀ ਪਰ ਉਸ ਨੇ ਇਨਕਾਰ ਕਰ ਦਿਤਾ ਕਹਿਣ ਲਗਾ ਕਿ ਉਹ ਖੁਦ ਹੈਰਾਨ ਹੈ ਕਿ ਕਾਰ ਉਸ ਨੇ ਖੜੀ ਕਿਦਾਂ ਕਰ ਲਈ। ਕਈ ਸਾਲ ਹੋ ਗਏ ਡਰਾਈਵਰੀ ਕਰਦੇ ਪਰ ਇਹ ਪੈਹਲੀ ਵਾਰ ਹੋਇਆ ਹੈ। ਅਸੀਂ ਵੀ ਹੈਰਾਨ ਸੀ। ਸਤਿਗੁਰੂ ਜੀ ਜਾਣੀ ਜਾਣ ਸਨ।

ਇਦਾਂ ਹੀ ਬਾਦ ਵਿਚ ਵੀ ਜਦੋਂ ਯੂ.ਪੀ. ਤੋਂ ਆਉਣਾਂ ਤਾਂ ਕੋਸ਼ਿਸ਼ ਕਰਨੀ ਕਿ ਸਤਿਗੁਰਾਂ ਦੇ ਦਰਸ਼ਨ ਕਰ ਆਈਏ। ਟੈਕਸੀ ਕਰਕੇ ਜਾਣਾ ਅਤੇ ਦੋਪਹਿਰ ਦੇ ਨਾਮ ਸਿਮਰਨ ਅਤੇ ਕੀਰਤਨ ਦੇ ਨਾਲ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆ ਜਾਣਾ। ਇਕ ਵਾਰੀ ਕੀ ਹੋਇਆ ਕਿ ਵਿਆਹਾਂ ਦਾ ਜੋਰ ਕਰਕੇ ਕੋਈ ਟੈਕਸੀ ਵਾਲਾ ਜਾਣ ਨੂੰ ਹਾਂ ਨਾ ਕਰੇ। ਆਖਰ ਇਕ ਇਸ ਸ਼ਰਤ ਤੇ ਤਿਆਰ ਹੋਇਆ ਕਿ ਜਲਦੀ ਵਾਪਿਸ ਆ ਜਾਣਾ ਹੈ। ਹਸਬ ਮਾਮੂਲ ਸਤਿਗੁਰੂ ਜੀ ਨੇ ਮਿਠੀ ਮੁਸਕਾਨ ਨਾਲ ਤਕਿਆ ਤੇ ਸਾਹਮਣੇ ਬੈਠਣ ਦਾ ਇਸ਼ਾਰਾ ਕੀਤਾ। ਮੇਰੇ ਨਾਲ ਬੈਠੇ ਨਾਮਧਾਰੀ ਸਿੰਘ ਨੇ ਫਤੇਹ ਬੁਲਾਈ ਤਾਂ ਦੇਖਿਆ ਕਿ ਇਹ ਤਾਂ ਜਿੰਜੇ ਵਾਲੇ ਸ੍ਰ. ਪ੍ਰੀਤਮ ਸਿੰਘ ਰੂਪਰਾ ਦਾ ਲੜਕਾ ਸਤਵਿੰਦਰ ਸਿੰਘ ਹੈ ਜੋ ਹੁਣ ਕੇਨੀਆ ਦੇ ਸ਼ੈਹਰ ਕਿਸੂਮੂ ਵਿਚ ਰੈਹੰਦਾ ਸੀ। ਅਤੇ ਨਾਮਧਾਰੀ ਸੰਗਤ ਦਾ ਸੂਬਾ ਸੀ। ਉਸ ਨੂੰ ਕਈ ਸਾਲਾਂ ਬਾਦ ਮਿਲਿਆ ਸੀ।

ਉਸ ਨੇ ਮੇਰਾ ਜਲੰਧਰ ਦਾ ਐਡਰੇਸ ਲਿਆ ਤੇ ਵਾਦਾ ਕੀਤਾ ਕਿ ਕੇਨੀਆ ਜਾਣ ਤੋ ਪੈਹਲੇ ਮਿਲਕੇ ਜਾਵੇਗਾ। ਮੈਨੂੰ ਟੈਕਸੀ ਵਾਲੇ ਦਾ ਵੀ ਫਿਕਰ ਸੀ ਪਰ ਦੀਵਾਨ ਵਿਚੋਂ ਉਠਣ ਨੂੰ ਜੀ ਨਾ ਕਰੇ। ਜਦੋਂ ਸਤਿਗੁਰੂ ਕਿਸੇ ਨਾਲ ਗਲਾਂ ਕਰਨ ਲਗੇ ਤੇ ਉਹਨਾ ਦਾ ਮੂੰਹ ਦੂਜੇ ਪਾਸੇ ਸੀ ਤਾਂ ਮੈਂ ਉਠਕੇ ਆ ਗਿਆ। ਪ੍ਰੋਗਰਾਮ ਦੀ ਸਮਾਪਤੀ ਤੋਂ ਬਾਦ ਸਤਿਗੁਰੂ ਜੀ ਸਤਵਿੰਦਰ ਸਿੰਘ ਨੂੰ ਪੁਛਣ ਲਗੇ ਕਿ ਤੇਰੇ ਪਾਸ ਚਿੱਟੀ ਵਾਲੇ ਗੁਰਬਖਸ਼ ਸਿੰਘ ਬੈਠੇ ਸੀ ਕਿਥੇ ਗਏ? ਉਹ ਕੈਹਣ ਲਗਾ ਕਿ ਚਿੱਟੀ ਦਾ ਤਾਂ ਮੈਨੂੰ ਪਤਾ ਨਹੀਂ ਮੇਰੇ ਪਾਸ ਤਾਂ ਬ੍ਰਾਡਵੇ ਵਾਲੇ ਬੈਠੇ ਸਨ ਉਹ ਵਾਪਿਸ ਜਲੰਧਰ ਚਲੇ ਗਏ ਹਨ। ਸਤਿਗੁਰੂ ਜੀ ਕੈਹਣ ਲਗੇ ਕਿ ਉਹੋ ਹੀ ਚਿੱਟੀ ਵਾਲੇ ਹਨ। ਸਤਵਿੰਦਰ ਸਿੰਘ ਦੂਸਰੇ ਦਿਨ ਹੀ ਜਲੰਧਰ ਮਿਲਣ ਆ ਗਿਆ ਤੇ ਸਾਰੀ ਗਲ ਦਸੀ ਕਿ ਸਤਿਗੁਰੂ ਜੀ ਮੇਰੇ ਬਾਰੇ ਪੁਛਦੇ ਸੀ।

ਜਿੰਜਾ (ਯੁਗੰਡਾ) ਵਿਚ ਸਾਡੀ ਰੇਡੀਓ ਦੀ ਦੁਕਾਨ ਹੁੰਦੀ ਸੀ ਜਿਸ ਦਾ ਨਾਮ BROADWAYS RADIOS ਹੁੰਦਾ ਸੀ ਇਸ ਲਈ ਸਾਰੇ ਸਾਨੂੰ ਬ੍ਰਾਡਵੇ ਵਾਲੇ ਹੀ ਕਹਿੰਦੇ ਸਨ ਪਰ ਸਤਿਗੁਰੂ ਜੀ ਹਮੇਸ਼ਾਂ ਚਿੱਟੀ ਵਾਲਾ ਹੀ ਕੈਹੰਦੇ ਸੀ। ਮੇਰਾ ਪਿੰਡ ਜੋ ਚਿੱਟੀ ਸੀ।

1992 ਵਿਚ ਫਿਰ ਦੱਮੀ ਹੁਰੀਂ ਲੰਡਨ ਤੋਂ ਮਿਲਣ ਆਏ ਤਾਂ ਭੈਣੀ ਸਾਹਿਬ ਦਾ ਪ੍ਰੋਗਰਾਮ ਬਣਾ ਲਿਆ। ਸਾਡੇ ਨਾਲ ਸਾਡੀਆਂ ਧਰਮ ਪਤਨੀਆਂ ਵੀ ਸਨ। ਜਦ ਪਹੁੰਚੇ ਤਾਂ ਦੇਖਿਆ ਕਿ ਸਤਿਗੁਰੂ ਜੀ ਕੋਠੀ ਵਲ ਜਾ ਰਹੇ ਹਨ। ਦੱਮੀ ਹੁਰਾਂ ਜਲਦੀ ਜਾ ਕੇ ਚਰਨ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਹਾਲ ਚਾਲ ਪੁਛਿਆ। ਜਦ ਮੈਂ ਗਿਆ ਤਾਂ ਮੁਸਕਰਾ ਪਏ ਅਤੇ ਕੈਹਣ ਲਗੇ ਕਿ ਪਿੰਡ ਵੀ ਚਿੱਟੀ ਤੇ ਦਾੜੀ ਵੀ ਹੋ ਗਈ ਚਿੱਟੀ। ਫਿਰ ਪੁਛਣ ਲਗੇ ਕੀ ਪ੍ਰੋਗਰਾਮ ਹੈ। ਅਸੀਂ ਕਿਹਾ ਕਿ ਤੁਹਾਡੇ ਦਰਸ਼ਨ ਕਰਨ ਆਏ ਸੀ ਤੇ ਵਾਪਿਸ ਚਲੇ ਜਾਣਾ ਹੈ। ਕੈਹਣ ਲਗੇ ਕਿ ਜਾਣਾ ਨਹੀਂ ਰਾਤ ਰੁਕਨਾ ਹੈ ਅਤੇ ਨਾਲ ਹੀ ਸੇਵਕ ਨੂੰ ਕੈਹਣ ਲਗੇ ਕਿ ਇਹਨਾ ਨੂੰ ਜਲ ਪਾਣੀ ਛਕਾਓ ਤੇ ਨਾਲੇ ਰੈਹਣ ਦਾ ਇੰਤਜਾਮ ਕਰੋ। ਅਸੀ ਸ਼ਾਮ ਨੂੰ ਫਿਰਨ ਚਲੇ ਗਏ ਤਾਂ ਇਕ ਸਿੰਘ ਲੱਭਦਾ ਆ ਗਿਆ ਕਿ ਸਤਿਗੁਰੂ ਜੀ ਮਿਉਜ਼ਕ ਰੂਮ ਵਿਚ ਯਾਦ ਕਰ ਰਹੇ ਹਨ। ਜਾ ਕੇ ਦੇਖਿਆ ਕਿ ਸਤਿਗੁਰੂ ਜੀ ਨੇ 20-25 ਲੜਕੇ ਲੜਕੀਆਂ ਦੀ ਸੰਗੀਤ ਦੀ ਕਲਾਸ ਲਗਾਈ ਹੋਈ ਹੈ । ਸਤਿਗੁਰੂ ਜੀ ਨੇ ਆਪ ਉਸਤਾਦਾਂ ਪਾਸੋਂ ਸ਼ਾਸਤ੍ਰੀ ਤੇ ਗੁਰਮਿਤ ਸੰਗੀਤ ਸਿਖਿਆ ਸੀ। ਇਸ ਲਈ ਚਾਹੁੰਦੇ ਸੀ ਕਿ ਨਾਮਧਾਰੀ ਬਚੇ ਵੀ ਸੰਗੀਤ ਸਿਖਣ, ਇਸ ਲਈ ਪੈਹਲੇ ਇਥੇ ਬੱਚੇ, ਸੰਗੀਤ ਵਿਚ ਤਿਆਰ ਕਰਦੇ ਸੀ ਬਾਦ ਵਿਚ ਬੜੇ ਉਸਤਾਦਾਂ ਪਾਸ ਭੇਜਦੇ ਸੀ। ਇਹ ਹੀ ਕਾਰਨ ਹੈ ਕਿ ਅਜ ਸਾਰੀ ਦੁਨੀਆਂ ਵਿਚ ਵੀ ਨਾਮਧਾਰੀ ਸੰਗੀਤਕਾਰ ਹਨ।



# ਮੁਕਤੀ ਦਾਤਾ ਸਤਿਗੁਰੂ

-ਪ੍ਰੋ: ਸ਼ਾਰਦਾ ਜੈ ਗੋਵਿੰਦ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ,ਸਮੂਹ ਮਾਨਵ ਜਾਤੀ ਅਤੇ ਹੋਰ ਸਜੀਵ ਪ੍ਰਾਣੀਆਂ ਵਾਸਤੇ ਵੀ ਕਲਿਆਣ ਕਾਰੀ ਸੋਚ ਦੇ ਧਾਰਨੀ ਸਨ ਇਕ ਸਦੀ ਤੋਂ ਚਾਰ ਵਰ੍ਹੇ ਪਹਿਲਾਂ ਉਹਨਾਂ ਦਾ ਆਗਮਨ ਜਦੋਂ ਅੰਗਰੇਜ਼ ਬਸਤੀ ਵਾਦ ਵਿਰੁੱਧ ਬੇਮਿਸਾਲ ਲੜਾਈ ਲੜਨ ਵਾਲੇ, ਕੂਕੇ ਬਾਗੀਆਂ ਦੀ ਬਸਤੀ, ਸ੍ਰੀ ਭੈਣੀ ਸਾਹਿਬ ਵਿਚ ਹੋਇਆ ਤਾਂ ਇਸ ਦੇ ਬੂਹੇ ਅੱਗੇ ਅੱਧੀ ਸਦੀ ਤੋਂ ਕਾਇਮ ਕੀਤੀ ਬ੍ਰਿਟਿਸ਼ ਪੁਲੀਸ ਦੀ ਚੌਕੀ ਤਾਇਨਾਤ ਸੀ ਆਪਣੇ ਪਿਤਾ, ਸਤਿਗੁਰੂ ਪ੍ਰਤਾਪ ਸਿੰਘ ਜੀ ਵਾਂਗ ਆਪ ਦਾ ਅਵਤਾਰ ਵੀ ਇਸ ਬੰਦੀ ਗ੍ਰਹਿ ਵਿਖੇ ਹੋਇਆ ਸੀ ਬਾਲ - ਗੋਪਾਲ ਅਜੇ ਢਾਈ ਸਾਲਾਂ ਦੇ ਹੀ ਸਨ, ਇਹ ਅੰਗ੍ਰੇਜ਼ ਸਰਕਾਰ ਨੂੰ ਗੁਰਦੁਆਰੇ ਦੇ ਬੂਹੇ ਅੱਗੋਂ , ਇਹ ਪੁਲੀਸ ਚੌਕੀ, ਚੁੱਕ ਲੈਣੀ ਪਈ ਨਾਮਧਾਰੀਆਂ ਨੇ ਆਪ ਨੂੰ ਉਤਸ਼ਾਹ ਭਰੀਆਂ ਨਜ਼ਰਾਂ ਦੇ ਨਾਲ, ਇਕ ਮੁਕਤੀ ਦਾਤੇ ਦੇ ਤੌਰ ਤੇ ਵੇਖਣਾ ਸ਼ੁਰੂ ਕੀਤਾ

ਉਹਨਾਂ ਦਾ ਬਚਪਨ ਅਤੇ ਜੁਆਨੀ ਦੀ ਉਮਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸਥਾਪਿਤ, ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਚ, ਛੋਟੇ ਭ੍ਰਾਤਾ (ਮਹਾਰਾਜ ਬੀਰ ਸਿੰਘ ਜੀ) ਅਤੇ ਹੋਰ ਸਹਿਪਾਠੀਆਂ ਨਾਲ ਬਹੁ ਵਿਧਾਈ ਸਿਖਿਆਵਾਂ ਅਤੇ ਹੱਥੀਂ ਕਿਰਤ ਕਰਨ ਦਾ ਗੁਣ ਗ੍ਰਹਿਣ ਕਰਦਿਆਂ ਬਤੀਤ ਹੋਈ ੧੯੩੯ ਈ: ਵਿਚ ਜਦੋਂ ਬਾਅਦ ਵਿਚ ਬਣਿਆ, ਦੇਸ਼ ਦਾ ਪਹਿਲਾ ਪ੍ਰਧਾਨ ਮੰਤਰੀ, ਪੰ. ਜਵਾਹਰ ਲਾਲ ਨਹਿਰੂ, ਸਤਿਗੁਰੂ ਰਾਮ ਸਿੰਘ ਜੀ ਦੀ ਜਗਾਈ ਸੁਤੰਤਰਤਾ ਸੰਗ੍ਰਾਮ ਦੀ ਜੋਤ ਨੂੰ ਨਮਸਕਾਰ ਕਰਨ, ਹੋਰ ਕੌਮੀ ਆਗੂਆਂ ਦੇ ਨਾਲ ਸ੍ਰੀ ਭੈਣੀ ਸਾਹਿਬ ਆਇਆ ਸੀ ਤਾਂ ਉਹ ਬੇਅੰਤ ਜੀ (ਸਤਿਗੁਰੂ ਜੀ ਦਾ ਬਚਪਨ ਦ ਨਾਮ), ਬੱਲਭ ਜੀ (ਮਹਾਰਾਜ ਬੀਰ ਸਿੰਘ ਜੀ ਦਾ ਛੋਟੀ ਉਮਰ ਦਾ ਨਾਮ) ਅਤੇ ਹੋਰ ਨਾਮਧਾਰੀ ਵਿਦਿਆਰਥੀਆਂ ਦਾ ਸੰਗੀਤ ਸੁਣ ਕੇ ਮੋਹਿਆ ਗਿਆ ਸੀ ਆਯੂ ਦੇ ਪਹਿਲੇ ਦੋ ਦਹਾਕੇ ਆਪ ਜੀ ਲਈ ਕਠੋਰ ਅਨੁਸ਼ਾਸ਼ਨ ਪਰਵ ਵਿਚੋਂ ਲੰਘਣ ਵਰਗੇ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਭਾਵੀ ਪੰਥ ਪਤੀ ਦਾ ਜਿਹੋ ਜਿਹਾ ਜੀਵਨ ਚਾਹੀਦਾ ਸੀ ਉਹੋ ਜਿਹੀ ਕੁਠਾਲੀ ਵਿਚ ਆਪ ਦੀ ਸ਼ਖਸ਼ੀਅਤ ਨੂੰ ਢਾਲ ਰਹੇ ਸਨ

੧੯੪੭ ਦੇ ਦੇਸ਼ ਬਟਵਾਰੇ ਦੀ ਭਿਆਨਕ ਤ੍ਰਾਸਦੀ ਸਮੇਂ, ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਚੌਤਰਫੀਂ ਲੱਗ ਰਹੀਆਂ ਅੱਗਾਂ ਅਤੇ ਵਰ੍ਹਦੀਆਂ ਗੋਲੀਆਂ ਦੇ ਭਿਆਨਕ ਮਾਹੌਲ ਵਿਚ ਵੀ ਆਪ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਇਲਾਕਿਆਂ ਵਿਚ, ਜਾਨ ਹੂਲ ਕੇ ਵਿਚਰਦੇ ਰਹੇ ਅਤੇ ਉਥੋਂ ਦੀਆਂ ਸੰਗਤਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਹ ਹੁਕਮ ਸੁਣਾ ਕੇ ਆਏ ਕਿ ਜਿਤਨੀ ਛੇਤੀ ਹੋ ਸਕੇ, ਆਪੋ ਆਪਣਾ ਬਾਲ ਬੱਚਾ, ਮਾਲ ਮੱਤਾ ਲੈ ਕੇ, ਅੱਵਲ ਤਾਂ ਬਿਆਸਾ ਨਹੀਂ ਰਾਵੀ ਦਰਿਆ ਜ਼ਰੂਰ ਪਾਰ ਕਰਕੇ ਚਲੇ ਜਾਉ, ਜਿਹਨਾਂ ਨੇ ਇਹ ਬਚਨ ਮੰਨ ਲਿਆ ਉਹ ਸੁਰੱਖਿਅਤ ਇੱਧਰ ਆ ਗਏ ਉਜਾੜੇ ਤੋਂ ਬਾਅਦ ਜਦੋਂ ਸ੍ਰੀ ਭੈਣੀ ਸਾਹਿਬ ਅਤੇ ਚਚਾਲ ਕੋਠੀ (ਬਾਅਦ ਵਿਚ ਨਾਮ ਜੀਵਨ ਨਗਰ ਸਿਰਸਾ) ਆਪ ਨੇ ਵਿਸਥਾਪਤਾਂ ਵਾਸਤੇ, ਉਹਨਾਂ ਦੇ ਮੁੜ ਵਸੇਬੇ ਲਈ ਮਹੀਨਿਆਂ ਬੱਧੀ, ਅੰਨ ਪਾਣੀ, ਲੀੜਾ ਕੱਪੜਾ, ਘਰ ਮਕਾਨ, ਮਾਲ ਪਸ਼ੂ ਅਤੇ ਖੇਤੀ ਸ਼ੁਰੂ ਕਰਨ ਲਈ ਬੀਜ ਵਗੈਰਾ ਵੀ ਮੁਹੱਈਆ ਕਰਵਾਏ ਇਕ ਵੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਆਪ ਦੀ ਸ਼ਿਕਾਇਤ ਹੋਈ ਕਿ ਜਿਸ ਤਰਾਂ ਉਹ ਖੁਲ੍ਹੇ ਦਿਲ, ਲੀੜਾ ਕੱਪੜਾ ਵੰਡ ਰਹੇ ਹਨ, ਡੇਰੇ ਦੀ ਲੋੜ ਲਈ ਕੁਝ ਨਹੀਂ ਬਚੇਗਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੁਰਾ ਮਨਾਉਣ ਦੀ ਥਾਂ ਆਪ ਦੀ ਦਾਨ ਵੀਰਤਾ ਦੀ ਤਾਰੀਫ ਕਰਦਿਆਂ ਕਿਹਾ ਕਿ ਵੱਡੇ ਕਾਕੇ ਦਾ ਵੱਸ ਚੱਲੇ

ਤਾਂ ਇਹ ਸਾਡੇ ਗਲ ਦੇ ਕੱਪੜੇ ਲੁਹਾ ਕੇ ਵੀ ਵੰਡ ਸਕਦਾ ਹੈ ਸ਼ਾਇਦ ਇਸੇ ਭਵਿਖ ਬਚਨ ਕਾਰਨ ਆਪ ਨੇ ਸਖਾਵਤ ਦੇ ਮਾਮਲੇ ਵਿਚ, ਹਾਤਮਤਾਈ ਨੂੰ ਵੀ ਮਾਤ ਪਾ ਦਿੱਤੀ ਸੀ

ਪਿਤਾ ਸਤਿਗੁਰੂ ਦੇ ਦੇਹਾ ਵਾਸਨ ਬਾਅਦ ਆਪ ਦੁਆਰਾ ਗੁਰਗੱਦੀ ਤੇ ਬਿਰਾਜਮਾਨ ਹੋਣ ਸਮੇਂ, ਦਸਤਾਰ ਬੰਦੀ ਸਮਾਗਮ ਵਿਚ ਬਾਅਦ ਵਿਚ ਬਣੇਂ ਭਾਰਤ ਦੇ ਰਾਸ਼ਟਰ ਪਤੀ, ਗਿਆਨੀ


Namdhari Elibrary NamdhariElibrary@gmail.com

ਜ਼ੈਲ ਸਿੰਘ ਨੇ ਕਿਹਾ ਸੀ ਕਿ ਆਪ ਜਿਸ ਸਤਿਗੁਰੂ ਰਾਮ ਸਿੰਘ ਦੇ ਮਹਾਨ ਪੰਥ ਦੀ ਗੁਰਗੱਦੀ ਤੇ ਬਿਰਾਜਮਾਨ ਹੋਣ ਲੱਗੇ ਹੋ, ਇਹ ਫੁੱਲਾਂ ਦੀ ਸੇਜ ਨਹੀਂ ਕੰਡਿਆਂ ਦਾ ਵਿਛੌਣਾ ਵੀ ਹੈ ਉਸ ਸਮੇਂ ਹਲਾਤ ਗਿਆਨੀ ਜੀ ਦੇ ਦੱਸਣ ਮੁਤਾਬਕ ਐਸੇ ਹੀ ਸਨ ਇਹ ਆਪ ਜੀ ਦੇ ਬ੍ਰਹਮ ਗਿਆਨੀ ਸਰੂਪ ਦਾ ਜਲੌਅ ਹੀ ਸੀ ਕਿ ਆਪ ਕੰਡਿਆਂ ਦੇ ਵਿਛੌਣੇ ਤੇ ਵੀ ਫੁੱਲਾਂ ਦੀ ਸੇਜ ਜਿਹੇ ਸਹਿਜ ਨਾਲ ਬਿਰਾਜ ਸਕਦੇ ਸਨ ਇਸਦੇ ਪਿੱਛੇ ਉਹਨਾਂ ਦੇ ਉੱਚ ਆਤਮਕ ਜੀਵਨ ਦੀ ਸਾਧਨਾ ਅਤੇ ਕਮਾਈ ਸੀ ਗੁਰਗੱਦੀ ਦੇ ਪਹਿਲੇ ਸਾਲਾਂ ਵਿਚ ਹੀ ਆਪ ਨੇ ਨਾਮਧਾਰੀ ਪੰਥ ਦੇ ਕੁਝ ਅੰਦਰੂਨੀ ਮੱਤ ਭੇਦਾਂ ਨੂੰ ਬੜੇ ਸਹਿਜ ਨਾਲ ਹੱਲ ਕਰ ਲਿਆ ਉਹਨਾਂ ਪਾਸ ਵਿਰੋਧੀ ਨੂੰ ਆਪਣੇ ਨੁਕਤੇ ਦਾ ਕਾਇਲ ਕਰ ਲੈਣ ਦੀ ਅਦੁੱਤੀ ਸ਼ਕਤੀ ਸੀ ਉਹਨਾਂ ਦਾ ਯਕੀਨ ਸੀ ਕੇ ਭਿੰਨ-ਭਿੰਨ ਮੱਤਾਂ ਵਿਲੰਬੀਆਂ ਵਿਚਾਲੇ ਵੀ ਸੰਵਾਦ ਨੂੰ ਜਾਰੀ ਰੱਖਣਾ ਚਾਹੀਦਾ ਹੈ ਇਸ ਨਾਲ ਅਸੀਂ ਸੁਖਾਵਾਂ ਸਮਾਜਿਕ ਭਾਈਚਾਰਾ ਕਾਇਮ ਕਰ ਸਕਦੇ ਹਾਂ ਸਤਿਗੁਰੂ ਜੀ ਸੰਸਾਰ ਨੂੰ ਪ੍ਰਮਾਣੂ ਭੱਠੀ ਦਾ ਬਾਲਣ ਬਣਨ ਤੋਂ ਬਚਾਉਣ ਲਈ, ਦਹਾਕਿਆਂ ਤੱਕ ਸੰਸਾਰ ਅਮਨ ਦੀਆਂ ਕੌਮੀ ਅਤੇ ਕੌਮਾਂਤਰੀ ਹਸਤੀਆਂ ਨਾਲ ਮਿਲਕੇ ਕਾਰਜਸ਼ੀਲ ਰਹੇ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਸਿੱਖਿਆ ਨੂੰ ਸਦਾ ਸਾਹਮਣੇ ਰੱਖਿਆ ਕਿ ਕੀੜੀ ਮਾਰਨ ਦਾ ਵੀ ਪਾਪ ਲੱਗਦਾ ਹੈ ਇਸ ਲਈ ਉਹ ਵਿਸ਼ਵ ਸ਼ਾਕਾਹਾਰੀ ਸੰਮੇਲਨਾਂ ਦਾ ਭਾਗ ਬਣ ਕੇ ਇਹਨਾਂ ਦੀ ਸਫਲਤਾ ਵਿਚ ਯੋਗਦਾਨ ਪਾਉਂਦੇ ਰਹੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਪਾਸ ਰੰਗੂਨ ਦੀ ਕੈਦ ਸਮੇਂ ਆਏ ਸਿੰਘਾਂ ਪ੍ਰਥਾਇ ਆਪਣੇ ਹੁਕਮਨਾਮਿਆਂ ਵਿਚ ਲਿਖਦੇ ਹਨ ਕਿ ਹੁਣ ਮੈਂ ਇਕ ਕੈਦੀ ਹਾਂ ਮੈਨੂੰ ਅਫਸੋਸ ਹੈ ਕਿ ਆਏ ਸਿੰਘਾਂ ਦੀ ਮੈਂ ਜਲ ਪਾਣੀ ਪਰਸ਼ਾਦੇ ਦੀ ਸੇਵਾ ਨਹੀਂ ਕਰ ਸਕਦਾ,ਜੇ ਖੁੱਲ੍ਹ ਹੋਵੇ ਤਾਂ ਚੰਗੇ ਚੰਗੇ ਪਦਾਰਥ ਤੁਹਾਨੂੰ ਛਕਾਵਾਂ ਮੇਰਾ ਜੀਅ ਕਰਦਾ ਹੈ ਕਿ ਦੁਨੀਆਂ ਜਹਾਨ ਦੇ ਸਾਰੇ ਸੁਖ ਨਾਮਧਾਰੀਆਂ ਨੂੰ ਮਿਲਣ ਮਹਾਨ ਸਤਿਗੁਰੂ ਜੀ ਦੇ ਫੁਰਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਸੰਪੂਰਨ ਹੋਏ ਉਹਨਾਂ ਦੇ ਸਮੇਂ ਨਾਮਧਾਰੀ ਸਫਲ ਕਿਸਾਨ,ਸਫਲ ਪਸ਼ੂ ਪਾਲਕ,ਫਲ ਉਤਪਾਦਕ,ਬੀਜ ਉਤਪਾਦਕ,ਸਫਲ ਕਾਰੋਬਾਰੀ,ਸੇਵਾਵਾਂ,ਸਾਹਿਤ,ਸੰਗੀਤ ਕਲਾ ਅਤੇ ਵਿਭਿੰਨ ਖੇਡਾਂ ਵਿਚ ਪਾਰੰਗਤ ਹੋਏ ਕਿਸੇ ਸਮੇਂ ਸੰਸਾਰ ਪੁਰ ਨੂੰ ਹਾਕੀ ਦੀ ਨਰਸਰੀ ਕਿਹਾ ਜਾਂਦਾ ਸੀ ਅੱਜ ਇਹ ਮਾਣ ਨਾਮਧਾਰੀਆਂ ਦੇ ਪਿੰਡ ਸੰਤ ਨਗਰ(ਸਿਰਸਾ) ਨੂੰ ਹਾਸਲ ਹੈ

ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਰੀ ਆਰਜਾ,ਸੁਆਸ ਸੁਆਸ ਸਿਮਰਨ,ਗੁਰਬਾਣੀ,ਗੁਰਮਤਿ ਸੰਗੀਤ,ਸੇਵਾ,ਸਾਦਗੀ,ਪਰਉਪਕਾਰ ਜਿਹੇ ਵੱਡੇ ਕਾਰਜਾਂ ਵਿਚ ਬਤੀਤ ਕੀਤੀ ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਦੁੱਤੀ ਸਿਖ ਹੋਣ ਕਾਰਨ ਹੀ ਉਹਨਾਂ ਦੀ ਬਖਸ਼ੀ ਸੇਵਾ ਨਿਭਾਹੁਣ ਦੇ ਸਮਰੱਥ ਬਣੇ ਆਪ ਦੇ ਪਹਿਲੇ ਜੀਵਨ ਦੀ ਇਕ ਕਥਾ ਮਿਲਦੀ ਹੈ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਇਲਾਕਾ ਜੀਵਨ ਨਗਰ ਵਿਚ ਬੇਜ਼ਮੀਨ ਸਿੱਖਾਂ ਨੂੰ ਭੂਮੀ ਵੰਡ ਰਹੇ ਸਨ ਤਾਂ ਉਹਨਾਂ ਨੇ ਆਪ ਪਾਸ ਇਕ ਸਿੰਘ ਭੇਜ ਕੇ ਪੁਛਿਆ

ਕਿ ਉਹ ਕਿਤਨੀ ਭੂਮੀ ਚਾਹੁੰਦੇ ਹਨ ਆਪ ਨੇ ਆਪਣੇ ਕਛਹਿਰੇ ਵੱਲ ਇਸ਼ਾਰਾ ਕਰਕੇ ਕਿਹਾ ਕਿ ਮੈਨੂੰ ਇਹੋ ਕਾਫੀ ਹੈ,ਭਾਵ ਜ਼ਮੀਨ ਨਹੀਂ ,ਸਿੱਖੀ ਬਖਸ਼ੀ ਚਲੋ

ਆਪ ਆਪਣੀ ਪੰਥਕ ਮਰਿਆਦਾ ਦੇ ਮਾਮਲੇ ਵਿਚ ਕੋਈ ਢਿੱਲ ਮੱਠ ਦੇਖਣੀ ਨਹੀਂ ਪਸੰਦ ਕਰਦੇ ਸਨ ਇਕ ਵਾਰ ਕੁਝ ਸਿੱਖਾਂ ਨੇ ਸਤਿਗੁਰੂ ਜੀ ਨੂੰ ਅਰਜ ਕੀਤੀ ਕਿ ਮਰਿਆਦਾ ਵਿਚ ਥੋੜ੍ਹੀ ਢਿੱਲ ਦੇ ਦਿਓ ਤਾਂ ਸਤਿਗੁਰੂ ਜੀ ਬਚਨ ਕੀਤਾ ਕਿ ਮੈਂ ਆਪਣਾ ਗੜਵਾ ਆਪ ਫੜ ਕੇ ਤੁਰ ਪਵਾਂਗਾ ਪਰ ਇਸ ਮਰਿਆਦਾ ਵਿਚ ਕੋਈ ਢਿੱਲ ਮੱਠ ਨਹੀਂ ਹੋਣ ਦੇਣੀ

ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਨੂੰ ਉਹਨਾਂ ਦੀ ਗੱਦੀ ਨਸ਼ੀਨੀ ਸਮੇਂ ਪੱਤਰਕਾਰਾਂ ਨੇ ਉਹਨਾਂ ਦੇ ਆਗਾਮੀ ਕਾਰਜ ਕਰਮ ਬਾਰੇ ਪੁੱਛਿਆ ਹਜ਼ੂਰ ਨੇ ਫੁਰਮਾਇਆ ਕਿ ਉਹੋ ਕਾਰਜ ਕਰਮ ਹੈ ਜੋ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਲਈ ਨਿਸ਼ਚਿਤ ਕਰ ਗਏ ਹਨ ਮੈਂ ਆਪਣੇ ਨਿਮਾਣੇ ਯਤਨਾਂ ਦੁਆਰਾ ਉਹਨਾਂ ਦੀ ਪੂਰਤੀ ਲਈ ਕਾਰਜ ਸ਼ੀਲ ਰਹਾਂਗਾ ਸਤਿਗੁਰੂ ਜੀ ਦੀ ਇੱਛਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੀਵਨ-ਦਰਸ਼ਨ ਗ਼ੈਰ ਪੰਜਾਬੀ ਪਾਠਕਾਂ ਤੱਕ ਕੌਮਾਂਤਰੀ ਪੱਧਰ ਤੇ ਪਹੁੰਚੇ ਇਸ ਲਈ ਆਪ ਨੇ ਸਤਿਗੁਰੂ ਜੀ ਦੇ ਉਪਦੇਸ਼ਾਂ ਦਾ ਇਕ ਸੰਗ੍ਰਹਿ ਇੰਗਲੈਂਡ ਤੋਂ ਅੰਗ੍ਰੇਜ਼ੀ ਵਿਚ ਪ੍ਰਕਾਸ਼ਿਤ ਕਰਵਾਇਆ ਹੈ ਸਤਿਗੁਰੂ ਜੀ ਦੀ ਅੰਗ੍ਰੇਜ਼ੀ ਵਿਚ ਜੀਵਨੀ ਲਿਖਣ ਲਈ ਆਪ ਨੇ ਬੰਗਲੌਰ ਨਿਵਾਸੀ ਪ੍ਰੋ:ਸ਼ਾਰਦਾ ਜੈ ਗੋਬਿੰਦ ਜੀ ਨੂੰ ਪ੍ਰੇਰਿਤ ਕੀਤਾ ਪ੍ਰੋ:ਸ਼ਾਰਦਾ ਜੈ ਗੋਵਿੰਦ ਸ੍ਰੀ ਮਦ ਜਗਤ ਗੁਰੂ ਸ਼ੰਕਰਚਾਰੀਆ ਸ੍ਰੀ ਰਾਘਵੇਸ਼ਵਰ ਭਾਰਤੀ ਸੁਆਮੀ ਜੀ ਦੇ ਜੀਵਨ ਅਤੇ ਸਿਖਿਆਵਾਂ ਬਾਰੇ ਅੰਗ੍ਰਜ਼ੀ ਵਿਚ ਉਚ ਪਾਏ ਦੀਆਂ ਕਿਤਾਬਾਂ ਦੇ ਲੇਖਕ ਹਨ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਹੱਥਲੀ ਪੁਸਤਕ ਵੀ ਮੈਨੂੰ ਵਾਚਣ ਦਾ ਮੌਕਾ ਮਿਲਿਆ ਹੈ ਇਸ ਦਾ ਸਟਾਇਲ,ਸ਼ੈਲੀ,ਸਰਸ-ਸਾਦੀ ਭਾਸ਼ਾ ਅਤੇ ਘਟਨਾਵਾਂ ਦਾ ਬਿਆਨ ਬੜਾ ਰੋਚਕ ਹੈ ਪ੍ਰੋ ਸ਼ਾਰਦਾ ਨੇ ਰੂਹ ਵਿਚ ਭਿੱਜ ਕੇ ਇਸ ਵਡਮੁੱਲੀ ਪੁਸਤਕ ਦੀ ਸਿਰਜਣਾ ਕੀਤੀ ਹੈ ਅੰਗ੍ਰੇਜ਼ੀ ਪਾਠਕਾਂ ਲਈ ਸਤਿਗੁਰੂ ਜੀ ਦੇ ਜੀਵਨ,ਦਰਸ਼ਨ ਅਤੇ ਕਾਰਜ ਸ਼ੈਲੀ ਨੂੰ ਸਮਝਣ ਲਈ,ਇਹ ਇਕ ਉਪਯੋਗੀ ਕਿਤਾਬ ਹੈ

ਸਵਰਨ ਸਿੰਘ ਵਿਰਕ, ਕਰੀਵਾਲਾ(ਸਿਰਸਾ)

ਹਾਲ(ਮੌਕੇ ਤੇ): ਸ੍ਰੀ ਭੈਣੀ ਸਾਹਿਬ, ੧੭-੦੯-੨੦੧੬

(ਪ੍ਰੋ: ਸ਼ਾਰਦਾ ਜੈ ਗੋਵਿੰਦ ਦੀ ਆ ਰਹੀ ਅੰਗ੍ਰੇਜ਼ੀ ਕਿਤਾਬ "ਏ ਸਾਗਾ ਔਫ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ" ਬਾਰੇ ਲਿਖੇ ਕੁਝ ਸ਼ਬਦ)


NamdhariElibrary NamdhariElibrary@gmail

# ਸ਼ਹੀਦ ਬਿਸ਼ਨ ਸਿੰਘ ਮੈਮੋਰਿਅਲ ਸੀਨੀਅਰ ਸੈਕੇਂਡਰੀ ਸਕੂਲ ਅਤੇ ਸੰਗੀਤ

*-ਸ੍ਰੀਮਤੀ ਸਤਵੰਤ ਕੌਰ (ਪ੍ਰਿੰਸੀਪਲ)*



ਸ਼ਹੀਦ ਬਿਸ਼ਨ ਸਿੰਘ ਮੈਮੋਰਿਅਲ ਸੀਨੀਅਰ ਸੈਕੇਂਡਰੀ ਸਕੂਲ ਮਾਨਸਰੋਵਰ ਗਾਰਡਨ ਨਵੀਂ ਦਿੱਲੀ ਦੀ ਸਥਾਪਨਾ ੧੯੮੧ ਵਿੱਚ ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਨਾਲ ਹੋਈ ਦਿੱਲੀ ਵਿੱਚ ਇਸ ਸਕੂਲ ਦੀ ਸਥਾਪਨਾ ਦਾ ਮੂਲ ਮਕਸਦ ਹੀ ਇਹ ਸੀ ਕਿ ਹਰ ਬੱਚੇ ਦਾ ਸਰਵੋਪਰੀ ਵਿਕਾਸ ਹੋ ਸਕੇ ਅਤੇ ਇਸ ਸਕੂਲ ਰਾਂਹੀ ਸੰਗੀਤ ਸਿੱਖਿਆ ਦੀ ਖੁਸ਼ਬੂ ਦੂਰ-ਦੂਰ ਤੱਕ ਫੈਲ ਸਕੇ ਤੇ ਸਤਿਗੁਰੂ ਜੀ ਦੀ ਇਹ ਧਾਰਨਾ ਬਿਲਕੁਲ ਸੱਚ ਸਾਬਿਤ ਹੋਈ ਪੜ੍ਹਾਈ ਦੇ ਪੱਖੋਂ ਤਾਂ ਇਹ ਸਕੂਲ ਆਪਣੀਆਂ ਬੁਲੰਦੀਆਂ ਤੇ ਹੈ ਹੀ, ਇਸਦੇ ਨਾਲ-ਨਾਲ ਖੇਡਾਂ ਅਤੇ ਸੰਗੀਤਕ ਖੇਤਰ ਵਿੱਚ ਵੀ ਆਪਣੀ ਮਹਿਕ ਦੂਰ-ਦੂਰ ਤੱਕ ਖਿਲਾਰ ਰਿਹਾ ਹੈ।

ਨਾਮਧਾਰੀ ਪੰਥ ਦੇ ਮੁਖੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵੀ ਸੰਗੀਤ ਦੇ ਪ੍ਰਤੀ ਬਹੁਤ ਮੋਹ ਸੀ ਉਹਨਾਂ ਦੀ ਇਹ ਦਿਲੋਂ ਇੱਛਾ ਸੀ ਕਿ ਉਹਨਾਂ ਦੀ ਕਿਆਰੀ ਦਾ ਹਰ ਇੱਕ ਫੁੱਲ ਸੰਗੀਤ ਦੀ ਮਹਿਕ ਨਾਲ ਪੂਰੀ ਦੁਨੀਆਂ ਨੂੰ ਮਹਿਕਾਏ ਸਤਿਗੁਰੂ ਜੀ ਦੇ ਪ੍ਰਦੇਸ਼ ਗਮਨ ਤੇ ਉਹਨਾਂ ਦੇ ਹੁਕਮਨਾਮੇ ਅਨੁਸਾਰ: "ਹਰਿ ਬਖਤ ਦੁਵਾਨੁ ਲਾਉਣਾ ਹਰ ਦਿਨ ਸਬਦੁ ਕੀਰਤਨੁ ਕਰਨਾ" ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਚਲਦੇ ਹੋਏ ਉਹਨਾਂ ਦੇ ਵਚਨ ਨਿਭਾਏ ਅਤੇ ਨਾਮਧਾਰੀ ਸੰਗਤ ਨੂੰ ਸੰਗੀਤ ਵਾਲੇ ਪਾਸੇ ਲਾਇਆ ਇਸ ਤਰਾਂ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਦੀਵਾਨ ਲਾਉਣ ਦੀ ਪ੍ਰਥਾ ਨੂੰ ਵੀ ਅੱਗੇ ਵਧਾਇਆ।

ਇਹਨਾਂ ਤੋਂ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਂ ਆਪਣਾ ਪੂਰਾ ਜੀਵਨ ਹੀ ਸੰਗੀਤ ਨੂੰ ਅਰਪਿਤ ਕਰ ਦਿੱਤਾ ਇਸੇ ਆਸ਼ੇ ਦੀ ਪੂਰਤੀ ਲਈ ਉਹਨਾਂ ਨੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਕੁਝ ਸੰਗੀਤਕ ਰੁਚੀ ਵਾਲੇ ਵਿਦਿਆਰਥੀ ਸ੍ਰੀ ਭੈਣੀ ਸਾਹਿਬ ਵਿੱਚ ਇਕ ਮਹੀਨੇ ਲਈ ਆਪਣੀ ਨਿਗਰਾਨੀ ਹੇਠ ਰੱਖੇ ਅਤੇ ਉਹਨਾਂ ਨੂੰ ਵਧੀਆ ਸੰਗੀਤਕ ਉਸਤਾਦਾਂ ਦੁਆਰਾ ਆਸਾ ਦੀ ਵਾਰ ਦੀ ਸਿਖਲਾਈ ਦਿੱਤੀ। ਇਹਨਾਂ ਹੋਣਹਾਰ ਵਿਦਿਆਰਥੀਆਂ ਵਿੱਚ ਕੁਝ ਇੱਕ ਦੇ ਨਾਂ ਹਨ- ਸੰਤਾ ਸਿੰਘ, ਬਸੰਤ ਸਿੰਘ, ਲੱਖਾ ਸਿੰਘ, ਸ਼ਬੀਪਾਲ ਸਿੰਘ, ਰਤਨ ਸਿੰਘ ਆਦਿ ਅੱਜ ਇਹ ਵਿਦਿਆਰਥੀ ਆਪਣੀ ਸੰਗੀਤਕ ਪ੍ਰਤਿਭਾ ਦੇ ਨਾਲ ਨਾਮਧਾਰੀ ਪੰਥ ਦਾ ਨਾਂ ਰੋਸ਼ਨ ਕਰ ਰਹੇ ਹਨ।

ਜਦੋਂ ਤੋਂ ਇਸ ਸਕੂਲ ਦੀ ਸਥਾਪਨਾ ਹੋਈ ਹੈ ਉਦੋਂ ਤੋਂ ਹੀ ਸੰਗੀਤ ਦੇ ਖੇਤਰ ਵਿੱਚ ਇਸ ਸਕੂਲ ਦੇ ਵਿਦਿਆਰਥੀ ਆਪਣੀ ਵਧੀਆ ਕਾਰਗੁਜ਼ਾਰੀ ਦਿਖਾ ਕੇ ਸਕੂਲ ਦਾ ਨਾਂ ਰੋਸ਼ਨ ਕਰ ਰਹੇ ਹਨ ਇੱਕ ਵਾਰ ਮਾਤਾ ਸੁੰਦਰੀ ਕਾਲਜ ਵਿੱਚ ਗੁਰਬਾਣੀ ਕੀਰਤਨ ਮੁਕਾਬਲੇ ਵਿੱਚ ਇਸ ਸਕੂਲ ਦੇ ਵਿਦਿਆਰਥੀਆਂ ਨੇ ਲੜੀਵਾਰ ਹਰ ਸੈਗਮੈਂਟ ਵਿੱਚੋਂ ਪਹਿਲੀਆਂ ਪੁਜੀਸ਼ਨਾਂ ਪ੍ਰਾਪਤ ਕੀਤੀਆਂ ਉਸ ਸਮੇਂ ਕਿਸੇ ਵਿਦਵਾਨ ਨੇ ਇਸ ਸਕੂਲ ਨੂੰ ਟਰਾਫੀਆਂ ਵਾਲਾ ਸਕੂਲ ਕਹਿ ਕੇ ਸਨਮਾਨਿਤ ਕੀਤਾ ਇਸ ਤਰਾਂ ਇਸ ਸਕੂਲ ਦੇ ਵਿਦਿਆਰਥੀ ਹਰ ਤਰਾਂ ਦੇ ਮਿਊਜ਼ਿਕ ਦੇ ਮੁਕਾਬਲੇ ਵਿੱਚ ਜਿੱਤਾਂ ਹਾਸਿਲ ਕਰਦੇ ਹਨ ਅਤੇ ਸਕੂਲ ਦਾ ਨਾਂ ਰੋਸ਼ਨ ਕਰਦੇ ਹਨ।

ਇਸ ਸੰਗੀਤ ਦੀ ਮਹਿਕ ਨੂੰ ਦੂਰ-ਦੂਰ ਤੱਕ ਫੈਲਾਉਣ ਲਈ ਸਕੂਲ ਵਿੱਚ ਵੱਖ-ਵੱਖ ਸਮੇ ਤੇ ਵੱਖ-ਵੱਖ ਮਾਹਿਰ ਉਸਤਾਦ ਸਕੂਲ ਵਿੱਚ ਸੰਗੀਤਕ ਸੇਵਾ ਲਈ ਆਏ ਜਿੰਨਾਂ ਵਿੱਚੋਂ ਉਸਤਾਦ ਹਰਿਭਜਨ ਸਿੰਘ ਜੀ, ਉਸਤਾਦ ਮਹਿੰਦਰ ਸਿੰਘ ਜੀ (ਅਮ੍ਰਿਤਸਰ ਵਾਲੇ), ਉਸਤਾਦ ਤਿਰਲੋਚਨ ਸਿੰਘ (ਭੈਣੀ ਸਾਹਿਬ), ਸ੍ਰੀ ਮਤੀ ਕਮਲਪ੍ਰੀਤ ਕੌਰ ਸਪੁੱਤਰੀ ਸੂਬਾ ਸੁਖਦੇਵ ਸਿੰਘ ਜੀ, ਸ੍ਰੀ ਮਤੀ ਕੁਲਪ੍ਰੀਤ ਕੌਰ, ਸਰਦਾਰ ਸਰਮੁੱਖ ਸਿੰਘ ਜੀ ਅਤੇ ਸਰਦਾਰ ਬਲਵਿੰਦਰ ਸਿੰਘ (ਤਬਲਾ ਵਾਦਕ) ਮੁੱਖ ਹਨ ਇਹਨਾਂ ਸਾਰੀਆਂ ਮਹਾਨ ਸ਼ਖਸੀਅਤਾਂ ਨੇ ਸੰਗੀਤਕ ਰੋਸਨਿ ਨਾਲ ਆਪਣੇ ਵਿਦਿਆਰਥੀਆਂ ਨੂੰ ਚਾਨਣਾ ਦਿੱਤਾ

ਅੱਜ ਦੇ ਸਮੇਂ ਵਿੱਚ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਪੜੇ ਹੋਏ ਕਈ ਵਿਦਿਆਰਥੀ ਸੰਗੀਤ ਦੇ ਖੇਤਰ ਵਿੱਚ ਸਕੂਲ ਦਾ ਨਾਂ ਰੋਸ਼ਨ ਕਰ ਰਹੇ ਹਨ ਜਿਵੇਂ- ਸਾਜਨ ਸਿੰਘ ਦਿੱਲੀ, ਸਰਬਜੀਤ ਕੌਰ ਇੰਗਲੈਂਡ, ਪਵਨਜੀਤ ਕੌਰ ਇੰਗਲੈਂਡ, ਕਮਲਪ੍ਰੀਤ ਕੌਰ ਅਫਰੀਕਾ, ਨਿਸ਼ਾਨ ਸਿੰਘ ਦਿੱਲੀ, ਬਸੰਤ ਕੌਰ ਦਿੱਲੀ, ਨਵਨੀਤ ਕੌਰ ਦਿੱਲੀ ਆਦਿ।

ਸਕੂਲ ਵਿੱਚ ਵੀ ਸਮੇਂ ਸਮੇਂ ਤੇ ਕਈ ਸੰਗੀਤ ਮੁਕਾਬਲੇ ਕਰਵਾਏ ਜਾਂਦੇ ਹਨ ਜਿਨਾਂ ਵਿੱਚੋਂ ਮੁੱਖ ਹੈ ਸਤਿਗੁਰੂ ਰਾਮ ਸਿੰਘ ਗੁਰਬਾਣੀ ਕੀਰਤਨ ਮੁਕਾਬਲਾ ਇਹ ਮੁਕਾਬਲਾ ਹਰ ਸਾਲ ਕਰਵਾਇਆ ਜਾਂਦਾ ਹੈ ਜਿਸ ਵਿੱਚ ਦਿੱਲੀ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਤੋਂ ਵੀ ਟੀਮਾਂ ਭਾਗ ਲੈਣ ਲਈ ਆਉਂਦੀਆਂ ਹਨ ਇਸ ਮੁਕਾਬਲੇ ਵਿੱਚੋਂ ਜੇਤੂ ਵਿਦਿਆਰਥੀਆਂ ਨੂੰ ਕਈ ਤਰਾਂ ਦੇ ਨਕਦ ਅਤੇ ਹੋਰ ਇਨਾਮ ਦੇ ਕੇ ਸਨਮਾਨਿਤ ਕੀਤਾ ਜਾਂਦਾ ਹੈ ਹਰ ਸਾਲ ਦਿੱਲੀ ਦੇ ਵਿੱਚ ਸੰਗੀਤਕ ਰੁਚੀ ਰਖਣ ਵਾਲੇ ਸਕੂਲ ਇਸ ਸੰਗੀਤ ਪ੍ਰਤਿਯੋਗਿਤਾ ਦਾ ਬੇਸਬਰੀ ਨਾਲ ਇੰਤਜ਼ਾਰ ਕਰਦੇ ਹਨ ਅਤੇ ਵੱਧ ਚੜ ਕੇ ਹਿੱਸਾ ਲੈਂਦੇ ਹਨ

ਇਸ ਤੋਂ ਇਲਾਵਾ ਸਕੂਲ ਵਿੱਚ ਸੰਗੀਤ ਮੁਕਾਬਲੇ ਕਰਵਾਏ ਜਾਂਦੇ ਹਨ ਜੋ ਕਿ ਇੰਟਰ ਹਾਊਸ ਹੁੰਦੇ ਹਨ ਸਕੂਲ ਦੇ ਵਿਦਿਆਰਥੀ ਸਕੂਲ ਤੋਂ ਬਾਹਰ ਜਾ ਕੇ ਹਮੇਸ਼ਾ ਹੀ ਸੰਗੀਤ ਮੁਕਾਬਲਿਆਂ ਵਿਚ ਜੀਤਾਂ ਹਾਸਲ ਕਰਦੇ ਰਹੇ ਹਨ ਜਿਵੇਂ ਕਿ:-

ਮਾਤਾ ਸੁੰਦਰੀ ਕਾਲੇਜ, ਗੁਰੂ ਨਾਨਕ ਪਬਲਿਕ ਸਕੂਲ, ਗੁਰੂ ਗੋਬਿੰਦ ਸਿੰਘ ਕਾਲੇਜ, ਸੰਤ ਸੁਜਾਨ ਸਿੰਘ ਇੰਟਰਨੇਸ਼ਨਲ ਸਕੂਲ ਕਰਨਾਲ ਰੋਡ ਅਤੇ ਗ੍ਰੇਟਰ ਕੈਲਾਸ਼ ਗੁਰੂਦੁਆਰਾ ਸਿੰਘ ਸਭਾ ਵਿੱਚ ਗੁਰਬਾਣੀ ਕੀਰਤਨ ਪ੍ਰਤੀਯੋਗਿਤਾ ਕਰਵਾਏ ਜਾਂਦੇ ਹਨ ਇਹਨਾਂ ਸਭ ਸੰਗੀਤ ਮੁਕਾਬਲਿਆਂ ਵਿੱਚ ਸਾਡੇ ਸਕੂਲ ਦੇ ਬੱਚੇ ਪ੍ਰਾਈਮਰੀ, ਮਿਡਲ ਅਤੇ ਸੀਨੀਅਰ ਗਰੁਪ ਵਿੱਚ ਹਿੱਸਾ ਲੈਂਦੇ ਹਨ ਅਤੇ ਪਹਿਲੇ, ਦੂਜੇ ਦਰਜੇ ਪ੍ਰਾਪਤ ਕਰਦੇ ਆਏ ਹਨ

ਇਸ ਤੋਂ ਇਲਾਵਾ ਡਾਇਰੈਕਟੋਰੇਟ ਆਫ਼ ਐਜੂਕੇਸ਼ਨ ਵਲੋਂ ਕਰਵਾਏ ਗਏ ਜ਼ੋਨਲ, ਡਿਸਟਰਿਕ ਅਤੇ ਸਟੇਟ ਲੈਵਲ ਤੇ ਤਬਲਾ (ਸੋਲੋ) ਕੰਪੀਟਿਸ਼ਨ ਵਿੱਚ ਬਸੰਤ ਸਿੰਘ ਚਾਰ ਸਾਲਾਂ ਤੋਂ ਪਹਿਲੇ ਜੂਨੀਅਰ ਲੈਵਲ ਅਤੇ ਹੁਣ ਸੀਨੀਅਰ ਲੈਵਲ ਵਿੱਚ ਲਗਾਤਾਰ ਪਹਿਲਾ ਦਰਜਾ ਪ੍ਰਾਪਤ ਕਰ ਰਿਹਾ ਹੈ

ਸਮੇਂ ਸਮੇਂ ਤੇ ਇੰਗਲੈਂਡ ਦੇ ਸਿਤਾਰਵਾਦਕ ਉਸਤਾਦ ਧਰਮਬੀਰ ਸਿੰਘ ਨੇ ਆਪਣੀ ਪਤਨੀ ਸ੍ਰੀ ਮਤੀ ਗੁਣਵੰਤ ਕੌਰ ਨਾਲ ਸਕੂਲ ਦੇ ਬਚਿਆਂ ਅਤੇ ਦਿੱਲੀ ਦੇ ਸੰਗੀਤ ਅਧਿਆਪਕਾਂ ਨੂੰ ਸੰਗੀਤ ਵਿੱਚ ਹੋ ਰਹੇ ਨਵੇਂ ਅਵਿਸ਼ਕਾਰਾਂ ਅਤੇ ਤਜੁਰਬੇ ਬਾਰੇ ਜਾਗਰੂਕ ਕਰਨ ਲਈ ਵਰਕਸ਼ਾਪ ਵੀ ਕੀਤੀਆਂ ਹਨ

ਸਕੂਲ ਦੇ ਚੇਅਰਮੈਨ ਸ੍ਰੀ ਐਚ.ਐਸ. ਹੰਸਪਾਲ ਅਤੇ ਪ੍ਰਿੰਸੀਪਲ ਅਤੇ ਮੈਨੇਜਮੈਂਟ ਕਮੇਟੀ ਦੇ ਮੈਂਬਰਾ ਦਾ ਵੀ ਸੰਗੀਤ ਦੇ ਪ੍ਰਤੀ ਬਹੁਤ ਮੋਹ ਹੈ ਉਹ ਵੀ ਸਮੇਂ-ਸਮੇਂ ਤੇ ਵਿਦਿਆਰਥੀਆਂ ਦੀ ਇਸ ਖੇਤਰ ਵਿੱਚ ਰਹਿਨੁਮਾਈ ਕਰਦੇ ਰਹਿੰਦੇ ਹਨ ਉਹ ਹਰ ਵੇਲੇ ਸੰਗੀਤ ਨੂੰ ਵਧਾਉਣ ਲਈ ਹਰ ਯਤਨ ਕਰਨ ਲਈ ਤਤਪਰ ਰਹਿੰਦੇ ਹਨ ਉਹਨਾਂ ਦੇ ਪ੍ਰਯਤਨਾਂ ਸਦਕਾ ਸੰਗੀਤ ਨੂੰ ੧੧ਵੀਂ ਅਤੇ ੧੨ਵੀਂ ਜਮਾਤ ਵਿੱਚ ਵਿਸ਼ਾ ਵੀ ਰਖਿੱਆ ਗਿਆ ਹੈ ਜਿਸ ਵਿੱਚ ਵਿਦਿਆਥੀਆਂ ਦੀ ਗਿਣਤੀ ਵੱਧ ਰਹੀ ਹੈ ੨੦੧੬ ਵਿੱਚ ਬਾਰ੍ਹਵੀਂ ਦੇ ੩ ਬੱਚਿਆ ਨੇ ਸੰਗੀਤ ਵਿੱਚ ੯੯% ਅੰਕ ਲੈਕੇ ਸਕੂਲ ਦਾ ਨਾਂ ਰੋਸ਼ਨ ਕੀਤਾ। ਇਸੇ ਸਕੂਲ ਦੇ ਪੜ ਚੁੱਕੇ ਵਿਦਿਆਰਥੀ ਹੁਣ ਖੁਦ ਸੰਗੀਤਕ ਉਸਤਾਦ ਦੇ ਰੂਪ ਵਿੱਚ ਵਿਦਿਆਰਥੀਆਂ ਦੀ ਰਹਿਨੁਮਾਈ ਕਰ ਰਹੇ ਹਨ

ਇਸ ਤਰਾਂ ਇਹ ਕਿਹਾ ਜਾ ਸਕਦਾ ਹੈ ਕਿ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਕਣ-ਕਣ ਵਿੱਚ ਸੰਗੀਤ ਵਸਿਆ ਹੋਇਆ ਹੈ ਇਸ ਸਕੂਲ ਦੇ ਅਧਿਆਪਕ ਅਤੇ ਵਿਦਿਆਰਥੀ ਸਭ ਮਿਲ ਕੇ ਇਸ ਦੇ ਨਾਂ ਨੂੰ ਰੁਸ਼ਨਾਉਣ ਲਈ ਸਖਤ ਮਿਹਨਤ ਕਰਦੇ ਹਨ ਅਤੇ ਕਰਦੇ ਰਹਿਣਗੇ, ਅਤੇ ਸਤਿਗੁਰੂ ਜੀ ਦੇ ਸੁਪਨੇ ਨੂੰ ਸਾਕਾਰ ਰੂਪ ਦੇਣ ਲਈ ਹਰ ਸੰਭਵ ਪ੍ਰਯਤਨ ਕਰਦੇ ਰਹਨਗੇ ਸਤਿਗੁਰੂ ਉਦੈ ਸਿੰਘ ਜੀ ਕਿਰਪਾ ਕਰਨ ਕਿ ਉਹ ਆਪਣੇ ਆਸ਼ੀਰਵਾਦ ਭਰੇ ਕਰ ਕਮਲ ਇਸ ਸਕੂਲ ਤੇ ਹਮੇਸ਼ਾ ਹੀ ਰਖਣ

*(ਪ੍ਰਿੰਸੀਪਲ) ਸ਼ਹੀਦ ਬਿਸ਼ਨ ਸਿੰਘ ਮੈਮੋਰਿਅਲ ਸੀਨੀਅਰ ਸੈਕੰਡਰੀ ਸਕੂਲ ਨਵੀਂ ਦਿੱਲੀ।*

Looking for a Life Partner?
FREE REGISTRATION
vishva namdhari Matrimonial service
BLESSED BY HAZRA HAZOOR SATGURU UDAY SINGH JI
Contact - KAVI JI
Gurmukh Singh Aneja
9599885522
9911578248
Parents Should Contact


NamdhariElibrary NamdhariElibrary@gmail.com

# ਸਤਿਗੁਰੂ ਜਗਜੀਤ ਸਿੰਘ ਜੀ ਨਾਲ ਅਚਾਨਕ ਮੁਲਾਕਾਤ



*—ਪ੍ਰੋ: ਕਿਰਪਾਲ ਸਿੰਘ ਯੋਗੀ*



20 ਸਾਲ ਦੀ ਉਮਰ ਤਕ ਮੈਂ ਨਾਮਧਾਰੀ ਮਤ ਬਾਰੇ ਕਾਫ਼ੀ ਕੁਝ ਜਾਣ ਚੁੱਕਾਂ ਸਾਂ। ਮੇਰੀ ਜਾਣਕਾਰੀ ਦਾ ਆਧਾਰ ਸੀ ਕੁਝ ਪੁਸਤਕਾਂ ਤੇ ਕੁਝ ਸੁਣੀਆਂ ਸੁਣਾਈਆਂ ਗੱਲਾਂ। ਉਂਜ ਕਿਸੇ ਨਾਮਧਾਰੀ ਸਿੰਘ ਨਾਲ ਉਦੋਂ ਤਕ ਮੇਰਾ ਸੰਪਰਕ ਨਹੀਂ ਸੀ ਹੋਇਆ। ਨਾਮਧਾਰੀ ਮਤ ਦੇ ਉੱਚੇ ਆਦਰਸ਼ਾਂ ਅਤੇ ਨਾਮਧਾਰੀ ਸਿੰਘਾਂ ਦੀਆਂ ਕੁਰਬਾਨੀਆਂ ਦਾ ਮੇਰੇ ਮਨ ਉਤੇ ਬੜਾ ਡੂੰਘਾ ਪ੍ਰਭਾਵ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਅੰਗ੍ਰੇਜ਼ੀ ਸਰਕਾਰ ਦੇ ਵਿਰੁਧ ਚਲਾਈ ਗਈ ਬੇ-ਮਿਸਾਲ ਨਾ ਮਿਲਵਰਤਨ ਲਹਿਰ ਬਾਰੇ ਪੜ੍ਹ ਸੁਣ ਕੇ ਮੇਰਾ ਸਿਰ ਬਦੋਬਦੀ ਉਨ੍ਹਾਂ ਅੱਗੇ ਝੁਕ ਜਾਂਦਾ ਸੀ। ਸੋਚਿਆ ਕਰਦਾ ਸਾਂ ਕਿ ਏਡੀ ਸ਼ਕਤੀਸ਼ਾਲੀ ਸਰਕਾਰ ਨਾਲ ਮੁੱਠੀ ਭਰ ਨਾਮਧਾਰੀ ਸਿੰਘਾਂ ਦੁਆਰਾ ਆਢਾ ਲਾਉਣਾ ਕਿਸੇ ਚਮਤਕਾਰ ਤੋਂ ਘੱਟ ਨਹੀਂ ਸੀ।

ਨਾਮਧਾਰੀ ਸਿੰਘਾਂ ਨਾਲ ਮੇਰੀ ਨੇੜਤਾ ਉਦੋਂ ਵਧੀ ਜਦੋਂ 1952 ਵਿਚ ਮੈਂ ਦਿੱਲੀ ਦੇ ਨਵਯੁੱਗ ਪ੍ਰੈੱਸ ਵਿਚ ਬਤੌਰ ਕੰਪੋਜ਼ੀਟਰ ਨੌਕਰੀ ਸ਼ੁਰੂ ਕੀਤੀ। ਪ੍ਰੈਸ ਦੇ ਮਾਲਿਕ ਸ. ਪ੍ਰੀਤਮ ਸਿੰਘ (ਭਾਪਾ ਜੀ) ਹੁਰਾਂ ਦੇ ਕਈ ਨਜ਼ਦੀਕੀ ਰਿਸ਼ਤੇਦਾਰ ਸੰਪੂਰਨ ਨਾਮਧਾਰੀ ਬਾਣੇ ਵਿਚ ਉਨ੍ਹਾਂ ਨੂੰ ਮਿਲਣ ਆਇਆ ਕਰਦੇ ਸਨ। ਮੇਰੀ ਕੰਪੋਜ਼ਿੰਗ ਰੈਕ ਉਨ੍ਹਾਂ ਦੇ ਨੇੜੇ ਹੀ ਹੋਣ ਕਾਰਨ ਮੈਨੂੰ ਉਨ੍ਹਾਂ ਦੀ ਆਪਸੀ ਗੱਲ ਬਾਤ ਸੁਣਨ ਦਾ ਮੌਕਾ ਮਿਲ ਜਾਂਦਾ ਸੀ। ਇਸ ਗੱਲ ਬਾਤ ਤੋਂ ਮੈਨੂੰ ਉਨ੍ਹਾਂ ਦੀ ਸੋਚ, ਉਨ੍ਹਾਂ ਦੇ ਵਿਸ਼ਵਾਸ ਅਤੇ ਉਨ੍ਹਾਂ ਦੀ ਜੀਵਨ ਸ਼ੈਲੀ ਬਾਰੇ ਕਾਫ਼ੀ ਜਾਣਕਾਰੀ ਮਿਲਦੀ ਰਹਿੰਦੀ ਸੀ। ਇਸੇ ਸਮੇਂ ਸਾਡੇ ਪ੍ਰੈਸ ਵਿਚ ਇਕ ਨਾਮਧਾਰੀ ਸਿੰਘ ਵੀ ਬਤੌਰ ਮਸ਼ੀਨਮੈਨ ਨੌਕਰੀ ਕਰਨ ਲੱਗਾ। ਉਸਦੇ ਮਿਲਾਪੜੇ ਸੁਭਾਅ ਸੁਚੱਜੀ ਰਹਿਣੀ-ਬਹਿਣੀ ਅਤੇ ਸਮੁੱਚੀ ਸ਼ਖ਼ਸੀਅਤ ਦਾ ਮੇਰੇ ਮਨ ਉਤੇ ਬੜਾ ਸੁਖਾਵਾਂ ਪ੍ਰਭਾਵ ਪਿਆ।

ਇਸ ਤੋਂ ਬਾਅਦ ਸੁਨਹਿਰੀ ਮੌਕਾ ਉਦੋਂ ਮਿਲਿਆ ਜਦੋਂ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਦੁਆਰਾ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਉਪਰ ਆਧਾਰਿਤ ਮਹਾਂਕਾਵਿ "ਮਾਲਵੇਂਦਰ" ਸਾਰੇ ਪ੍ਰੈਸ ਵਿਚ ਛਪਣਾ ਸ਼ੁਰੂ ਹੋਇਆ। ਇਨ੍ਹਾਂ ਦਿਨਾਂ ਵਿਚ ਸੰਤ ਜੀ ਲਗ ਪਗ ਰੋਜ਼ ਹੀ ਜਾਂ ਦੂਜੇ ਤਿਹਜੇ ਦਿਨ ਪਰੂਫ ਪੜ੍ਹਨ ਵਾਸਤੇ ਪ੍ਰੈਸ ਵਿਚ ਪਧਾਰਦੇ ਹਨ। ਮੇਰੇ ਨਾਲ ਉਨ੍ਹਾਂ ਦਾ ਸਿੱਧਾ ਵਾਹ ਪੈਂਦਾ ਸੀ, ਕਿਉਂਕਿ ਫ਼ੋਰਮੈਨ ਹੋਣ ਕਾਰਨ ਮੈਂ ਹੀ ਉਨ੍ਹਾਂ ਨੂੰ ਪਰੂਫ਼ ਪੜ੍ਹਨ ਵਾਸਤੇ ਦਿੰਦਾ ਸਾਂ ਅਤੇ ਪਰੂਫ਼ ਪੜ੍ਹਨ ਤੋਂ ਉਪ੍ਰੰਤ ਉਹ ਮੇਰੇ ਨੇੜੇ ਹੀ ਖਲੋਕੇ ਗਲਤੀਆਂ ਦਾਰੁਸਤ ਕਰਵਾਉਂਦੇ ਸਨ। ਸੰਤ ਜੀ ਨਾਲ ਮੁਲਾਕਾਤ ਤੋਂ ਪਹਿਲਾਂ ਮੇਰੀ ਇਹ ਧਾਰਨਾ ਸੀ ਕਿ ਸਾਰੇ ਨਾਮਧਾਰੀ ਗੰਭੀਰ ਬਿਰਤੀ ਦੇ ਮਾਲਿਕ ਹੁੰਦੇ ਹਨ ਅਤੇ ਹਾਸਾ-ਠੱਠਾ ਉਨ੍ਹਾਂ ਦੇ ਜੀਵਨ ਵਿਚੋਂ ਮਨਫ਼ੀ ਹੁੰਦਾ ਹੈ। ਪਰ ਸੰਤ ਜੀ ਨੇ ਕੇਵਲ ਮੇਰਾ ਹੀ ਨਹੀਂ, ਸਗੋਂ ਪ੍ਰੈੱਸ ਦੇ ਸਾਰੇ ਸਟਾਫ ਦਾ ਇਹ ਭੁਲੇਖਾ


NamdhariElibrary NamdhariElibrary@gmail.com

ਦੂਰ ਕਰ ਦਿੱਤਾ। ਦੂਜੇ ਚੌਥੇ ਦਿਨ ਉਹ ਸਾਰੇ ਸਟਾਫ਼ ਨੂੰ ਚਾਹ ਮੰਗਾ ਕੇ ਪਿਲਾਉਂਦੇ ਸਨ। ਇਸ ਮੌਕੇ ਭਾਪਾ ਜੀ ਵੀ ਇਸ ਮਹਿਫ਼ਲ ਵਿਚ ਸ਼ਾਮਿਲ ਹੁੰਦੇ। ਸੰਤ ਜੀ ਇਸ ਸਮੇਂ ਪੂਰੇ ਜਲੌਅ ਵਿਚ ਹੁੰਦੇ ਸਨ। ਮਸ਼ੀਨਾਂ ਬੰਦ ਹੋ ਜਾਂਦੀਆਂ ਅਤੇ ਕੰਪੋਟੀਜ਼ਰ ਆਪਣਾ ਕੰਮ ਛੱਡਕੇ ਸੰਤ ਜੀ ਵਲ ਰੁਚਿਤ ਹੋ ਜਾਂਦੇ ਸਨ। ਮੇਰੀ ਜਾਚੇ ਸੰਤ ਜੀ ਦੀ ਸ਼ਖਸੀਅਤ ਦਾ ਇਹ ਪਹਿਲੂ ਬਹੁਤ ਹੀ ਖ਼ੂਬਸੂਰਤ ਸੀ। ਇਸ ਮੌਕੇ ਉਹ ਸਾਨੂੰ ਆਪਣੇ ਜੀਵਨ ਤਜਰਬੇ ਦੇ ਆਧਾਰ ਤੇ ਸਿਖਿਆਦਾਇਕ ਗੱਲਾਂ ਵੀ ਸੁਣਾਉਂਦੇ ਅਤੇ ਨਾਲ ਨਾਲ ਕੁਝ ਅਜਿਹੇ ਟੋਟਕੇ ਅਤੇ ਚੁਟਕਲੇ ਸੁਣਾਉਂਦੇ ਕਿ ਹਸਾ ਹਸਾ ਕੇ ਸਾਡੇ ਢਿੱਡੀਂ ਪੀੜਾ ਪਾ ਦਿੰਦੇ। ਆਪਣੇ ਇਕ ਸਾਥੀ ਕੰਪੋਜੀਟਰ ਦਾ ਨਾਂ ਅਸਾਂ ਰੋਂਦੂ ਰਾਮ ਪਾਇਆ ਹੋਇਆ ਸੀ, ਕਿਉਂਕਿ ਉਸਦੇ ਚਿਹਰੇ ਤੇ ਕਦੇ ਕਿਸੇ ਨੇ ਮੁਸਕਰਾਹਟ ਨਹੀਂ ਸੀ ਵੇਖੀ। ਪਰ ਸੰਤ ਜੀ ਦੇ 'ਪ੍ਰਵਚਨ' ਸੁਣਕੇ ਉਹ ਵੀ ਖਿੜ ਖਿੜ ਕੇ ਹੱਸਣ ਲਗ ਪਿਆ ਸੀ।

ਦੁਪਹਿਰ ਦੇ ਭੋਜਨ ਸਮੇਂ ਜਦੋਂ ਭਾਪਾ ਜੀ ਦੇ ਨਾਲ ਉਨ੍ਹਾਂ ਦੇ ਮਿੱਤਰ ਸ. ਪਿਆਰਾ ਸਿੰਘ ਦਾਤਾ ਅਤੇ ਗਿਆਨੀ ਜਸੰਵਤ ਸਿੰਘ ਜੀ ਇੱਕਠੇ ਬੈਠਦੇ ਤਾਂ ਉਸ ਸਮੇਂ ਆਪਣੇ ਜ਼ਿੰਦਾ-ਦਿਲ ਸੁਭਾਵ ਅਨੁਸਾਰ ਸੰਤ ਜੀ ਅਜਿਹਾ ਮਾਹੌਲ ਸਿਰਜਦੇ, ਅਤੇ ਅਜਿਹੀਆਂ ਅਨੋਖੀਆਂ ਗੱਲਾਂ ਕਰਦੇ ਕਿ ਇਂਜ ਮਹਿਸੂਸ ਹੁੰਦਾ ਜਿਵੇਂ ਕੋਈ ਦੇਵ-ਪੁਰਸ਼ ਹਾਸਿਆਂ ਤੇ ਖੁਸ਼ੀਆਂ ਦੇ ਖੁਲ੍ਹੇ ਗੱਫ਼ੇ ਵੰਡ ਰਿਹਾ ਹੋਵੇ। ਸੰਤ ਜੀ ਦੀ ਵਿਸ਼ੇਸ਼ਤਾ ਇਹ ਸੀ ਕਿ ਅਜਿਹੇ ਮੌਕਿਆਂ ਤੇ ਉਹ ਮਰਯਾਦਾ ਦਾ ਉਲੰਘਣ ਕਦਾਚਿਤ ਨਹੀਂ ਸਨ ਕਰਦੇ ਅਤੇ ਨਾਹੀਂ ਨੈਤਿਕਤਾ ਦੀ ਸੀਮਾ ਤੋਂ ਬਾਹਰ ਜਾਂਦੇ ਸਨ। ਇਸ ਤੋਂ ਉਲਟ ਉਹ ਆਪਣੀ ਵਿਲੱਖਣ ਸ਼ੈਲੀ ਵਿਚ ਕੋਈ ਨਾਂ ਕੋਈ ਸਿੱਖ-ਮੱਤ ਦੇ ਜਾਂਦੇ ਸਨ।

ਸੰਤ ਇੰਦਰ ਸਿੰਘ ਚੱਕਰਵਰਤੀ ਜੀ ਤੋਂ ਬਾਅਦ ਜਿਸ ਨਾਮਧਾਰੀ ਸੱਜਣ ਨਾਲ ਮੇਰਾ ਵਾਹ ਪਿਆ ਉਹ ਸਨ ਡਾ. ਅਮਰ ਭਾਰਤੀ ਜੀ। ਉਹ ਹੋਮਿਓਪੈਥੀ ਦੇ ਡਾਕਟਰ ਸਨ ਅਤੇ ਪੰਜਾਬੀ ਦੇ ਸੁਲਝੇ ਹੋਏ ਲੇਖਕ ਤੇ ਕੁਸ਼ਲ ਅਨੁਵਾਦਕ ਵੀ ਸਨ। ਭਾਰਤੀ ਜੀ ਦਾ ਪਹਿਰਾਵਾ ਭਾਵੇਂ ਨਾਮਧਾਰੀ ਸਿੰਘਾਂ ਵਾਲਾ ਨਹੀਂ ਸੀ, ਪਰ ਵਿਚਾਰ ਅਤੇ ਵਿਉਹਾਰ ਦੇ ਪੱਖ ਤੋਂ ਉਹ ਸੱਚੇ-ਸੁੱਚੇ ਨਾਮਧਾਰੀ ਸਨ। ਉਨ੍ਹਾਂ ਵਿਚ ਇਕ ਵਿਸ਼ੇਸ਼ ਖੂਬੀ ਇਹ ਸੀ ਕਿ ਉਹ ਬੰਗਲਾ ਭਾਸ਼ਾ ਤੋਂ ਸਿੱਧਾ ਪੰਜਾਬੀ ਵਿਚ ਅਨੁਵਾਦ ਕਰਨ ਦੀ ਸਮਰੱਥਾ ਰਖਦੇ ਸਨ। ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦੁਆਰਾ ਬੰਗਲਾ ਤੋਂ ਪੰਜਾਬੀ ਵਿਚ ਅਨੁਵਾਦ ਕੀਤਾ ਨਾਵਲ 'ਬਨਵਾਸੀ' ਸਾਡੇ ਪ੍ਰੈੱਸ ਵਿਚ ਛਪ ਰਿਹਾ ਸੀ। ਇਸ ਸਿਲਸਿਲੇ ਵਿਚ ਉਨ੍ਹਾਂ ਨਾਲ ਮੇਲ-ਮਿਲਾਪ ਹੁੰਦਾ ਰਹਿੰਦਾ ਸੀ। ਹੌਲੀ ਹੌਲੀ ਉਹ ਮੇਰੇ ਨਿੱਜੀ ਜੀਵਨ ਵਿਚ ਵੀ ਕਾਫ਼ੀ ਦਿਲਚਸਪੀ ਲੈਣ ਲਗ ਪਏ ਅਤੇ ਸਮੇਂ ਸਮੇਂ ਮੈਨੂੰ ਕੋਈ ਨੇਕ ਸਲਾਹ ਵੀ ਦੇ ਦਿਆ ਕਰਦੇ ਸਨ। ਭਾਰਤੀ ਜੀ ਪਾਸੋਂ ਮੈਨੂੰ ਨਾਮਧਾਰੀ ਮਤ ਦੇ ਇਤਿਹਾਸ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਹੋਈ। ਮੈਂ ਤਾਂ ਨਾਮਧਾਰੀ ਸਿੰਘਾਂ ਦੀਆਂ ਕੁਰਬਾਨੀਆਂ ਤੋਂ ਹੀ ਜਾਣੂੰ ਸਾਂ, ਪਰੰਤੂ ਭਾਰਤੀ ਜੀ ਨੇ ਨਾਮਧਾਰੀ ਲਹਿਰ ਦੀਆਂ ਪ੍ਰਾਪਤੀਆਂ ਤੋਂ ਵੀ ਮੈਨੂੰ ਕਾਫ਼ੀ ਹੱਦ ਤਕ ਜਾਣੂੰ ਕਰਾਇਆ।

ਹੁਣ ਮੈਂ ਉਸ ਸ਼ੁਭ ਘੜੀ ਦੀ ਗੱਲ ਕਰਨੀ ਚਾਹਾਂਗਾ ਜਦੋਂ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਖੁੱਲੇ ਦਰਸ਼ਨ ਕਰਨ ਅਤੇ ਉਨ੍ਹਾਂ ਤੋਂ ਆਸ਼ੀਰਵਾਦ ਲੈਣ ਦਾ ਸੁਭਾਗ ਪ੍ਰਾਪਤ ਹੋਇਆ।

ਸੰਨ 1961 ਵਿਚ ਮੈਂ ਨਵਯੁੱਗ ਪ੍ਰੈੱਸ ਦੀ ਨੌਕਰੀ ਦੇ ਨਾਲ ਨਾਲ ਦਿੱਲੀ ਯੂਨੀਵਰਸਿਟੀ ਦੀ ਈਵਨਿੰਗ ਸ਼ਿਫ਼ਟ ਤੋਂ ਐਮ.ਏ. (ਪੰਜਾਬੀ) ਪਾਸ ਕਰ ਲਈ ਸੀ। ਜਲਦੀ ਹੀ ਮੈਨੂੰ ਵੈਸ਼ ਕਾਲਿਜ, ਰੋਹਤਕ ਵਿਚ ਪੰਜਾਬੀ ਲੈਕਚਰਾਰ ਦੀ ਨੌਕਰੀ ਮਿਲ ਗਈ। ਦੋ ਸਾਲ ਬਾਅਦ ਮੇਰੀ ਨਿਯੁਕਤੀ ਐਮ. ਡੀ. ਬੀ. ਕਾਲਿਜ, ਸ਼ਿਮਲਾ ਵਿਖੇ ਹੋ ਗਈ। ਇਸ ਦੌਰਾਨ ਭਾਪਾ ਜੀ ਨਾਲ ਮੇਰਾ ਪੱਤਰ ਵਿਉਹਾਰ ਦਾ ਸਿਲਸਿਲਾ ਜਾਰੀ ਰਿਹਾ ਸੀ।

ਸੰਨ 1965 ਦੀ ਇਕ ਸ਼ਾਮ ਸ਼ਿਮਲੇ ਦੇ ਰਿੱਜ ਮੈਦਾਨ ਵਿਚ ਮੈਨੂੰ ਦੂਰੋਂ ਭਾਪਾ ਜੀ ਨਜ਼ਰ ਆਏ। ਉਹ ਇਕ ਨਾਮਧਾਰੀ ਸੱਜਣ ਨਾਲ ਗੱਲ ਬਾਤ ਕਰ ਰਹੇ ਸਨ। ਮੈਂ ਕਾਹਲੀ ਨਾਲ ਉਨ੍ਹਾਂ ਵਲ ਵਧਿਆ। ਉਨ੍ਹਾਂ ਨੇ ਵੀ ਮੈਨੂੰ ਆਪਣੇ ਵਲ ਆਉਂਦਿਆਂ ਵੇਖਕੇ ਚਿਹਰੇ ਤੇ ਸਵਾਗਤੀ ਮੁਸਕਰਾਹਟ ਲੈ ਆਂਦੀ। ਬੜੇ ਸਨੇਹ ਨਾਲ ਗਲਵਕੱੜੀ ਵਿਚ ਲੈ ਕੇ ਸੁੱਖ-ਸ਼ਾਂਤ ਪੁੱਛੀ। ਆਪਣੇ ਸਾਥੀ ਸੱਜਣ ਵਲ ਸੰਕੇਤ ਕਰਕੇ ਮੈਨੂੰ ਪੁੱਛਣ ਲੱਗੇ, "ਕਿਰਪਾਲ ਸਿੰਘ ਇਨ੍ਹਾਂ ਨੂੰ ਪਛਾਣਿਆਈ ?" ਇਸ ਮੌਕੇ ਉਹ ਸੱਜਣ ਮੇਰੇ ਵਲ ਵੇਖਕੇ ਨਿੰਮ੍ਹਾ ਨਿੰਮ੍ਹਾ ਮੁਸਕਰਾ ਰਹੇ ਸਨ। ਮੈਂ ਉਨ੍ਹਾਂ ਦੇ ਪ੍ਰਭਾਵਸ਼ਾਲੀ ਚਿਹਰੇ ਵਲ ਸਾਧਾਰਨ ਢੰਗ ਨਾਲ ਵੇਖਦਿਆਂ 'ਨਾਂਹ' ਵਿਚ ਸਿਰ ਹਿਲਾ ਦਿੱਤਾ ਤੇ ਨਾਲ ਹੀ ਸ਼ਿਸ਼ਟਾਚਾਰ ਦੇ ਨਾਤੇ ਉਨ੍ਹਾਂ ਨਾਲ ਹੱਥ ਮਿਲਾਏ। ਮੇਰੇ ਸੱਜੇ ਹੱਥ ਨੂੰ ਉਨ੍ਹਾਂ ਨੇ ਆਪਣੇ ਦੋਵਾਂ ਹੱਥਾਂ ਵਿਚ ਪੋਲੇ ਜਿਹੇ ਘੁੱਟ ਲਿਆ। ਇੰਨੇ ਨੂੰ ਭਾਪਾ ਜੀ ... ਕਹਿਣ ਲਗੇ, "ਕਿਰਪਾਲ ਸਿੰਘ, ਇਹ ਨੇ ਸਤਿਗੁਰੂ ਜਗਜੀਤ ਸਿੰਘ ਜੀ।" ਮੈਂ ਜਲਦੀ ਨਾਲ ਆਪਣਾ ਸੱਜਾ ਹੱਥ ਉਨ੍ਹਾਂ ਦੇ ਕੋਮਲ ਹੱਥਾਂ ਵਿਚੋਂ ਛੁਡਾਕੇ ਚਰਨ-ਬੰਦਨਾ ਵਾਸਤੇ ਝੁਕ ਗਿਆ। ਉਨ੍ਹਾਂ ਨੇ ਫ਼ੌਰਨ ਮੈਨੂੰ ਮੋਢਿਆਂ ਤੋਂ


Namdhari Elibrary NamdhariElibrary@gmail.com



ਫੜਕੇ ਉਠਾਇਆ ਅਤੇ ਪਿਆਰ ਨਾਲ ਗਲਵੱਕੜੀ ਵਿਚ ਲੈ ਲਿਆ।

ਨੇੜੇ ਹੀ ਇਕ ਖਾਲੀ ਬੈਂਚ ਤੇ ਅਸੀਂ ਬੈਠ ਗਏ। ਸਤਿਗੁਰੂ ਜੀ ਦੇ ਸੱਜੇ ਪਾਸੇ ਭਾਪਾ ਜੀ ਤੇ ਖੱਬੇ ਪਾਸੇ ਮੈਂ। ਭਾਪਾ ਜੀ ਉਨ੍ਹਾਂ ਨੂੰ ਮੇਰੇ ਜੀਵਨ ਸੰਘਰਸ਼ ਬਾਰੇ ਦੱਸ ਰਹੇ ਸਨ ਤੇ ਸਤਿਗੁਰੂ ਜੀ ਸੁਣਦਿਆਂ ਸੁਣਦਿਆਂ ਕਦੇ ਮੈਨੂੰ ਪਿੱਠ ਤੇ ਥਾਪੀ ਦਿੰਦੇ ਤੇ ਕਦੇ ਮੇਰੇ ਵਲ ਪ੍ਰਸੰਸਾ ਭਰੀ ਮੁਸਕਰਾਹਟ ਸੁੱਟਦੇ। ਮੈਂ ਗਦ ਗਦ ਹੋ ਰਿਹਾ ਸਾਂ। ਖੁਸ਼ੀ ਸਾਂਭੀ ਨਹੀਂ ਸੀ ਜਾ ਰਹੀ। ਏਡੀ ਮਹਾਨ ਸ਼ਖਸੀਅਤ ਦੇ ਅੰਗ ਸੰਗ ਹੋਣ ਬਾਰੇ ਤਾਂ ਮੈਂ ਕਦੇ ਸੁਪਨਾ ਵੀ ਨਹੀਂ ਸੀ ਲਿਆ। 'ਬਿਨ ਮਾਂਗੇ ਮੋਤੀ ਮਿਲੇ' ਵਾਲੀ ਕਹਾਵਤ ਮੇਰੇ ਤੇ ਢੁੱਕ ਰਹੀ ਸੀ। ਭਾਪਾ ਜੀ ਨੇ ਜਦੋਂ ਆਪਣੀ ਗੱਲ ਖਤਮ ਕੀਤੀ ਤਾਂ ਇਕ ਵਾਰ ਫੇਰ ਸਤਿਗੁਰੂ ਜੀ ਨੇ ਮੇਰੇ ਖੱਬੇ ਮੋਢੇ ਤੇ ਥਾਪੀ ਦੇ ਕੇ ਮੈਨੂੰ ਪੋਲੇ ਜਿਹੇ ਗਲਵੱਕੜੀ ਵਿਚ ਘੁੱਟ ਲਿਆ। ਇੰਨੇ ਨੂੰ ਭਾਪਾ ਜੀ ਨੇ ਘੜੀ ਤੋਂ ਟਾਈਮ ਵੇਖਿਆ। ਉਨ੍ਹਾਂ ਦੋਹਾਂ ਨੇ ਕਿਤੇ ਜ਼ਰੂਰੀ ਪਹੁੰਚਣਾ ਸੀ। ਅਸੀਂ ਤਿੰਨੇ ਬੈਂਚ ਤੋਂ ਉਠੇ। ਵਿਛੜਨ ਲਗਿਆਂ ਭਾਪਾ ਜੀ ਨੇ ਮੈਨੂੰ ਆਪਣੇ ਸੁਭਾਅ ਅਨੁਸਾਰ ਇਕ ਵਾਰ ਫੇਰ ਤਾਕੀਦ ਕੀਤੀ, "ਚੰਗਾਂ ਬਈ ਕਿਰਪਾਲ ਸਿੰਘ, ਤੇਰੀ ਮਿਹਨਤ ਨੇ ਤੈਨੂੰ ਏਥੋਂ ਤਕ ਪੁਚਾਇਆ ਏ। ਬਸ ਹੁਣ ਤੂੰ ਮਿਹਨਤ ਕਰਨ ਦੀ ਆਦਤ ਨਾ ਛੱਡੀਂ।" ਤੇ ਇਸ ਤੋਂ ਉਪ੍ਰੰਤ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਸੰਬੋਧਨ ਹੁੰਦਿਆਂ ਜਿਹੜਾ ਵਾਕ ਉਚਾਰਿਆ, ਉਹ ਹਮੇਸ਼ਾ ਲਈ ਮੇਰੇ ਜੀਵਨ ਦਾ 'ਮਾਟੋ' ਬਣ ਗਿਆ। ਉਨ੍ਹਾਂ ਦੇ ਬਚਨ ਸਨ, "ਮਿਹਨਤੀ ਬੰਦਾ ਐਬਾਂ ਤੋਂ ਦੂਰ ਰਹਿੰਦਾ ਹੈ।"

ਫੋਨ ਨੰ- 81468-78500

# ਆਉ ਸਾਰੇ ਰਲਕੇ ਕਹੀਏ ਧੰਨ ਗੁਰੂ ਜਗਜੀਤ

ਗੁਰ ਜਗਜੀਤ ਪਿਆਰੇ ਉਤੋਂ ਮੈਂ ਜਿੰਦੜੀ ਘੋਲ ਘੁਮਾਂਦਾ।
ਜਦ ਵੀ ਉਹ ਮੁਸਕਾਅ ਕੇ ਤਕਦਾ ਮੈ ਤ੍ਰਿਪਤ ਹੋ ਜਾਂਦਾ।
ਤਾਊਸ ਦੀਆਂ ਤਰਬਾਂ ਨੂੰ ਜਦ ਉਹ ਆਪਣੇ ਹੱਥੀਂ ਛੇੜੇ।
ਰਾਗ ਰਾਗਣੀਆ ਦੇ ਚਿਹਰੇ ਤੇ ਆ ਜਾਂਦੇ ਸੀ ਖੇੜੇ।
ਤਪਦਹਿਰਦਾ ਦਰਸ਼ਨ ਕਰਕੇ ਝਟ ਹੋ ਜਾਂਦਾ ਸੀਤ।
ਆਉ ਸਾਰੇ ਰਲਕੇ ਕਹੀਏ ਧੰਨ ਗੁਰੂ ਜਗਜੀਤ

ਸਾਰਾ ਜੱਗ ਮੈ ਢੂੰਡ ਦੇਖਿਆ ਉਸਦਾ ਕੋਈ ਨਹੀਂ ਸਾਨੀ।
ਚਹੁੰ ਅਖਰਾਂ ਦਾ ਨਾਮ ਜਪਾਕੇ ਬਦਲ ਦੇਂਦਾ ਜਿੰਦਗਾਨੀ।
ਕਲਿਜੁਗ ਦੇ ਵਿਚ ਭੱਟਕੇ ਜੱਗ ਨੂੰ ਸਿਧਾ ਰਾਹ ਵਿਖਾਂਦਾ।
ਐਸੀ ਨਿਗਾਹ ਮੇਹਰ ਦੀ ਕਰਦਾ ਕਾਗ ਹੰਸ ਹੋ ਜਾਂਦਾ।
ਜੋ ਵੀ ਆਕੇ ਚਰਨੀ ਲਗਾ ਹੋ ਗਈ ਪਰਤੀਤ।
ਆਉ ਸਾਰੇ ਰਲਕੇ ਕਹੀਏ ਧੰਨ ਗੁਰੂ ਜਗਜੀਤ।

ਬਾਣੀ ਦੀ ਤੁਕ ਦਸਣ ਬਹਾਨੇ ਮੈਨੂੰ ਕੋਲ ਬੁਲਾਇਆ,
ਮੇਰੇ ਦਿਲ ਦੇ ਵਲਵਲੇ ਨੂੰ ਪਲ ਦੇ ਵਿਚ ਸਿਝਾਇਆ,
ਘਟ ਘਟ ਦੀ ਉਹ ਜਾਨਣਹਾਰਾ ਜੋ ਦਿਲਾਂ ਦੀਆ ਜਾਣੇ,
ਵੈਦਾਂ ਦਾ ਉਹ ਵੈਦ ਗੁਰੂ ਸੀ ਸਭ ਦੀ ਨਬਜ਼ ਪਛਾਣੇ,
ਗੁਰ ਪਰਤਾਪ ਦੀ ਅੱਖ ਦਾ ਤਾਰਾ ਸਤ ਦਾ ਬਣਿਆ ਮੀਤ
ਆਉ ਸਾਰੇ ਰਲਕੇ ਕਹੀਏ ਧੰਨ ਗੁਰੂ ਜਗਜੀਤ।

ਖੁਸ਼ੀਆਂ ਭਰਿਆ ਦਿਨ ਅੱਜ ਆਇਆ ਸਾਰੇ ਰਲ ਮਨਾਈਏ
ਸਤਿਗੁਰੂ ਜੀ ਦੇ ਆਵਣ ਉਤੇ ਨਭਮਸਤਕ ਹੋ ਜਾਈਏ
ਧੋਈਏ ਪਾਪ ਦਿਲਾਂ ਦੇ ਸਾਰੇ ਜੀਵਨ ਕਰੀਏ ਸਫਲਾ
ਚਉਰਾਸੀ ਦੇ ਚੱਕਰ ਵਾਲਾ ਹਲ ਕਰ ਲਈਏ ਮਸਲਾ
ਗੁਰ ਚਰਨਾਂ ਦੇ ਨਾਲ ਆਸਾਂ ਦੀ ਹੋਵੇ ਸਦਾ ਪ੍ਰੀਤ
ਆਉ ਸਾਰੇ ਰਲਕੇ ਕਹੀਏ ਧੰਨ ਗੁਰੂ ਜਗਜੀਤ।

ਸਤ ਸਮੁੰਦਰੋਂ ਪਾਰੋਂ ਉਸ ਦੀ ਸੁਣਦੀ ਜੈ ਜੈ ਕਾਰ
ਥਾਈ, ਕਨੇਡਾ, ਲੰਡਨ ਵਾਸੀਆ ਦਾ ਕੀਤਾ ਹੈ ਉਧਾਰ
ਵਿਚ ਅਫਰੀਕੀ ਦੇਸ਼ਾਂ ਜਾ ਉਸ ਪਾਇਆ ਬੜਾ ਪਿਆਰ
ਨਾਨਕ ਨਾਮ ਦੀ ਫੁਲਵਾੜੀ ਨੂੰ ਦਿਤਾ ਖੂਬ ਸ਼ਿਗਾਰ
ਜੱਗ ਜਿਤਿਆ ਜਗਜੀਤ ਗੁਰੂ ਮੈ ਨਾ ਹੋਇਆ 'ਮਨਜੀਤ'
ਆਉ ਸਾਰੇ ਰਲਕੇ ਕਹੀਏ ਧੰਨ ਗੁਰੂ ਜਗਜੀਤ

—ਜਥੇਦਾਰ ਮਨਜੀਤ ਸਿੰਘ ਰਾਗੀ (ਦਿੱਲੀ)
ਫੋਨ— 98106-05220


Namdhari Elibrary NamdhariElibrary@gmail.com

# ਧੰਨ ਬਾਬਾ ਨਾਨਕ ਜਿਨ੍ਹੇ ਜਗ ਤਾਰਿਆ

-ਰਮੇਸ਼ ਬੱਗਾ ਚੋਹਲਾ



ਸਿੱਖ ਧਰਮ ਬਾਕੀ ਧਰਮਾਂ ਨਾਲੋਂ ਛੋਟੀ ਉਮਰ ਦਾ ਹੋਣ ਕਰਕੇ ਆਧੁਨਿਕਤਾ ਦੇ ਵਧੀਕ ਨੇੜੇ ਹੈ ਇਸ ਧਰਮ ਨੂੰ ਵਿਗਿਆਨਕ ਧਰਮ ਵੀ ਕਿਹਾ ਜਾਂਦਾ ਹੈ ਇਸ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਨਾਨਕ ਨਾਮ ਲੇਵਾ ਸੰਗਤਾਂ ਨੂੰ ਵਿਸ਼ੇਸ਼ ਤੌਰ 'ਤੇ ਵਿਗਿਆਨਕ ਵਿਚਾਰਧਾਰਾ ਪ੍ਰਦਾਨ ਕੀਤੀ ਹੈ ਮਨੁੱਖਤਾ ਦੀ ਕਦਰਦਾਨ ਅਤੇ ਸਰਬੱਤ ਦੇ ਭਲੇ ਦੀ ਹਾਮੀ ਹੋਣ ਕਰਕੇ ਇਸ ਵਿਚਾਰਧਾਰਾ ਦਾ ਬੋਲਬਾਲਾ ਸਿਰਫ ਹਿੰਦੁਸਤਾਨ ਵਿੱਚ ਹੀ ਨਹੀਂ ਸਗੋਂ ਪੂਰੇ ਵਿਸ਼ਵ ਵਿੱਚ ਹੀ ਹੈ

ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ੧੫ ਅਪ੍ਰੈਲ ੧੪੬੯ ਈ: ਨੂੰ ਅਜੋਕੇ ਪਾਕਿਸਤਾਨ ਦੇ ਜਿਲਾ ਸੇਖੂਪੁਰੇ ਦੇ ਪਿੰਡ ਤਲਵੰਡੀ ਵਿਖੇ ਬਾਬਾ ਕਲਿਆਣ ਦਾਸ ਉਰਫ ਮਹਿਤਾ ਕਾਲੂ (ਪਟਵਾਰੀ) ਅਤੇ ਮਾਤਾ ਤ੍ਰਿਪਤਾ ਦੇ ਗ੍ਰਹਿ ਵਿਖੇ ਅਵਤਾਰ ਧਾਰਿਆ ਇਹ ਮਾਣਮੱਤਾ ਪਿੰਡ ਜਿਸ ਨੂੰ ਨਨਕਾਣਾ ਸਾਹਿਬ ਵੀ ਕਿਹਾ ਜਾਂਦਾ ਹੈ ਲਾਹੌਰ ਦੀ ਦੱਖਣ ਪੱਛਮੀ ਬਾਹੀ ਵਿੱਚ ਲਗਪਗ ੪੨ ਮੀਲ ਦੀ ਦੂਰੀ 'ਤੇ ਸਥਿਤ ਹੈ

ਜਿਸ ਕਾਲ ਵਿੱਚ ਗੁਰੂ ਨਾਨਕ ਸਾਹਿਬ ਜੀ ਨੇ ਅਵਤਾਰ ਧਾਰਿਆ ਉਹ ਕਾਲ ਦੁਨੀਆਂ ਦੇ ਧਾਰਮਿਕ ਇਤਿਹਾਸ ਵਿੱਚ ਬਹੁਤ ਅਹਿਮਤਰੀਨ ਕਾਲ ਹੈ ਇਹ ਸਮਾਂ ਜਿਥੇ ਕਲਾ, ਸਾਹਿਤ ਅਤੇ ਗਿਆਨ ਦੀ ਮੁੜ ਉਸਾਰੀ ਦਾ ਸਮਾਂ ਸੀ, ਉਥੇ ਖੋਜ ਅਤੇ ਲੱਭਤ ਦਾ ਸਮਾਂ ਵੀ ਸੀ

ਦੁਨਿਆਵੀਂ ਸਿੱਖਿਆ ਹਾਸਲ ਕਰਨ ਲਈ ਗੁਰੂ ਨਾਨਕ ਸਾਹਿਬ ਜੀ ਨੂੰ ੭ ਸਾਲ ਦੀ ਉਮਰ ਵਿੱਚ ਗੋਪਾਲ ਪੰਡਿਤ ਪਾਸੋਂ ਹਿੰਦੀ ਅਤੇ ਬਿਰਜ ਲਾਲ ਪਾਸੋਂ ਸੰਸਕ੍ਰਿਤ ਪੜ੍ਹਨ ਹਿੱਤ ਭੇਜਿਆ ਗਿਆ ਇਥੇ ਹੀ ਬੱਸ ਨਹੀਂ ੧੩ ਸਾਲ ਦੀ ਉਮਰ ਵਿੱਚ ਗੁਰੂ ਜੀ ਨੂੰ ਫ਼ਾਰਸੀ ਤਾਲੀਮ ਸਿੱਖਣ ਦੇ ਮਨੋਰਥ ਹਿੱਤ ਮੌਲਵੀ ਕੁਤਬਦੀਨ ਪਾਸ ਵੀ ਭੇਜਿਆ ਗਿਆ ਆਪ ਜੀ ਨੇ ਜਿਥੇ ਉਪਰੋਕਤ ਉਸਤਾਦਾਂ ਪਾਸੋਂ ਸੰਸਾਰੀ ਸਿੱਖਿਆ ਗ੍ਰਹਿਣ ਕੀਤੀ, ਉਥੇ ਉਹਨਾਂ (ਉਸਤਾਦਾਂ) ਨੂੰ ਸੱਚੀ ਸਿੱਖਿਆ (ਰੱਬੀ ਗਿਆਨ) ਦਾ ਪਾਠ ਵੀ ਪੜ੍ਹਾਇਆ ਆਪਣੇ ਹਾਣੀਆਂ ਨੂੰ ਵੀ ਗੁਰੂ ਜੀ ਨੇ ਸੱਚ/ਪ੍ਰਮਾਤਮਾ ਦੀ ਸਿੱਖਿਆ ਨਾਲ ਜੋੜਿਆ ਰਾਇ ਬੁਲਾਰ ਭੱਟੀ ਗੁਰੂ ਸਾਹਿਬ ਦੇ ਜੀਵਨ ਤੋਂ ਏਨਾ ਪ੍ਰਭਾਵਿਤ ਹੋਇਆ ਹੈ ਕਿ ਉਸਨੂੰ ਸਭ ਤੋਂ ਪਹਿਲਾਂ ਸਿੱਖ ਹੋਣ ਦਾ ਸ਼ਰਫ ਹਾਸਿਲ ਹੈ

ਜਦੋਂ ਗੁਰੂ ਨਾਨਕ ਸਾਹਿਬ ਜੀ ੧੦-੧੧ ਸਾਲ ਦੇ ਹੋਏ ਤਾਂ ਉਹਨਾਂ ਦਾ ਨਿਖੇੜਾ ਜਾਤਹੀਣ ਸੂਦਰਾਂ ਤੋਂ ਕਰਨ ਲਈ ਪੁਰੋਹਿਤ ਨੇ ਜਨੇਊ ਪਹਿਨਾਉਣ ਦੇ ਬਹੁਤ ਯਤਨ ਕੀਤੇ ਇਹ ਰਸਮੀ ਯਤਨ ਬ੍ਰਾਹਮਣ ਨੂੰ ਗੁਰੂ ਧਾਰਨ ਵੱਲ ਸੇਧਤ ਸਨ ਪਰ ਆਪ ਤਾਂ ਜਗਤ ਜਲੰਦੇ ਨੂੰ ਤਾਰਨ ਹਿੱਤ ਧੁਰੋਂ ਪਠਾਏ ਹੋਏ ਗੁਰੂ ਸਨ ਇਸ ਲਈ ਉਹਨਾਂ ਨੇ ਬ੍ਰਾਹਮਣ ਨੂੰ ਗੁਰੂ (ਜਨੇਊ) ਧਾਰਨ ਤੋਂ ਇਨਕਾਰ ਕਰ ਦਿੱਤਾ ਇਸ ਮੌਕੇ 'ਤੇ ਗੁਰੂ ਜੀ ਵਲੋਂ ਇਹ ਸ਼ਬਦ ਉਚਾਰਿਆ ਗਿਆ:

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ (ਪੰਨਾ-੪੭੧)

ਪਿੰਡ ਤਲਵੰਡੀ ਦੇ ਵਸਨੀਕ ਭਾਈ ਮਰਦਾਨਾ ਜੀ ਜੋ ਮੁਸਲਮਾਨ ਮਿਰਾਸੀ ਸਨ, ਗੁਰੂ ਸਾਹਿਬ ਦੇ ਬਹੁਤ ਪਿਆਰੇ ਮਿੱਤਰ ਸਨ ਬਤੌਰ ਰਬਾਬੀ ਉਹ ਗੁਰੂ ਨਾਨਕ ਸਾਹਿਬ ਜੀ ਨਾਲ ੬ ਦਹਾਕਿਆਂ ਤੱਕ ਰਹੇ ਹਨ

੧੮ ਸਾਲ ਦੀ ਉਮਰ ਵਿੱਚ ਗੁਰੂ ਨਾਨਕ ਸਾਹਿਬ ਜੀ ਦਾ ਆਨੰਦ ਕਾਰਜ ਬਟਾਲੇ ਸ਼ਹਿਰ ਦੇ ਬਸ਼ਿੰਦੇ ਸ੍ਰੀ ਮੂਲ ਚੰਦ ਦੀ ਧੀ ਸੁਲੱਖਣੀ ਨਾਲ ਹੋਇਆ ਇਸ ਪਵਿੱਤਰ ਬੰਧਨ ਦੇ ਮੌਕੇ ਕੁਝ ਸ਼ਰਾਰਤੀ ਪੁਰੋਹਿਤਾਂ ਨੇ ਗੁਰੂ ਜੀ ਉਪਰ ਕੱਚੀ ਕੰਧ ਡੇਗਣ ਦੀ ਵਿਉਂਤਬੰਦੀ ਕੀਤੀ ਪਰ ਦਿਲਾਂ ਦੀਆਂ ਬੁੱਝਣ ਵਾਲੇ ਨਾਨਕ ਨੇ ਉਹਨਾਂ ਦੀ ਵਿਉਂਤ ਹਮੇਸ਼ਾਂ ਲਈ ਫੇਲ੍ਹ ਕਰ ਦਿੱਤੀ ਇਹ ਕੰਧ ਅਜੇ ਵੀ ਬਟਾਲੇ ਵਿੱਚ ਯਾਦਗਾਰ ਦੇ ਤੌਰ 'ਤੇ ਕਾਇਮ ਹੈ ਆਪ ਜੀ ਦੇ ਘਰ ਦੋ ਪੁੱਤਰ ਬਾਬਾ ਸ੍ਰੀ ਚੰਦ ਅਤੇ ਲਖਮੀ ਜੀ ਦਾਸ ਪੈਦਾ ਹੋਏ

੩੫ ਸਾਲ ਦੀ ਉਮਰ ਵਿੱਚ ਗੁਰੂ ਨਾਨਕ ਸਾਹਿਬ ਆਪਣੀ ਭੈਣ ਨਾਨਕੀ ਦੇ ਗ੍ਰਹਿ ਸੁਲਤਾਨਪੁਰ ਵਿਖੇ ਪੁਹੰਚ ਗਏ ਇਥੇ ਆਪ ਨਵਾਬ ਦੌਲਤ ਖਾਂ ਲੋਧੀ ਦੇ ਮੋਦੀ ਬਣ ਗਏ ਜਿਥੇ ਆਪ ਨੇ ਰਿਸ਼ਵਤ ਖੋਰੀ ਬੰਦ ਕਰਵਾਈ ਅਤੇ ਗਰੀਬਾਂ ਅਮੀਰਾਂ ਨੂੰ ਇਕੋ ਜਿਹਾ ਇਨਸਾਫ ਦਿੱਤਾ ਕਾਰੋਬਾਰ ਤੋਂ ਵਿਹਲੇ ਹੋ ਕੇ ਗੁਰੂ ਜੀ ਇਸ ਨਗਰ ਵਿੱਚ ਸਤਿਸੰਗ ਵੀ ਕਰਿਆ ਕਰਦੇ ਸਨ ਇਸ ਸਤਿਸੰਗ ਦੀ ਬਦੌਲਤ ਸਿੱਖੀ ਧਾਰਕਾਂ ਦੀ ਗਿਣਤੀ ਵਿੱਚ ਚੋਖਾ ਵਾਧਾ


Namdhari Elibrary NamdhariElibrary@gmail.com

ਹੋਇਆ ਇਥੇ ਹੀ ਮਲਸੀਹਾਂ ਦੇ ਵਸਨੀਕ ਭਗੀਰਥ ਅਤੇ ਮਨਸੁੱਖ ਆਪ ਜੀ ਦੇ ਸਿੱਖ ਬਣੇ ੧੫੦੭ ਈ: ਵਿੱਚ ਗੁਰੂ ਨਾਨਕ ਸਾਹਿਬ ਜੀ ਵਲੋਂ ਜਗਤ ਜਲੰਦੇ ਦੇ ਸੁਧਾਰ ਹਿੱਤ ਇਕਾਂਤਵਾਸ ਕੀਤਾ ਗਿਆ ਇਸ ਇਕਾਂਤਵਾਸ ਤੋਂ ਬਾਦ ਉਹਨਾਂ ਨੇ ਭਟਕੀ ਹੋਈ ਲੋਕਾਈ ਨੂੰ ਇੱਕ ਨਵੀਨ 'ਨਾਅਰਾ ਨਾ ਕੋ ਹਿੰਦੂ ਨਾ ਮੁਸਲਮਾਨ' ਦਿੱਤਾ ਮਨੁੱਖਤਾ ਨੂੰ ਪਰਨਾਏ ਇਸ ਨਾਅਰੇ ਦੀ ਖੂਬ ਚਰਚਾ ਹੋਈ ਪਰ ਇਹ ਚਰਚਾ ਉਸ ਵਕਤ ਦੇ ਨਵਾਬ ਅਤੇ ਕਾਜ਼ੀ ਨੂੰ ਹਜ਼ਮ ਨਾ ਹੋ ਸਕੀ ਉਹਨਾਂ ਨੇ ਗੁਰੂ ਸਾਹਿਬ ਦੀ ਇਨਕਲਾਬੀ ਸੋਚ ਦਾ ਵਿਰੋਧ ਕੀਤਾ ਪਰ ਜਿੱਤ ਆਖਰ ਸੱਚ ਦੀ ਹੀ ਹੋਈ ਆਪਣੀ ਇਸ ਸੋਚ ਨੂੰ ਦੁਨੀਆਂ ਦੇ ਵੱਖ-ਵੱਖ ਖੇਤਰਾਂ ਤੱਕ ਪਹੁੰਚਾਉਣ ਹਿੱਤ ਗੁਰੂ ਜੀ ਵਲੋਂ ਕਈ ਪ੍ਰਚਾਰ ਦੌਰੇ ਵੀ ਕੀਤੇ ਗਏ, ਜਿਹਨਾਂ ਨੂੰ ਸਿੱਖ ਇਤਿਹਾਸ ਵਿੱਚ ਉਦਾਸੀਆਂ ਦੇ ਨਾਂ ਨਾਲ ਸਤਿਕਾਰਿਆ ਜਾਂਦਾ ਹੈ ਗੁਰੂ ਨਾਨਕ ਸਾਹਿਬ ਜੀ ਦੀਆਂ ਇਹਨਾਂ ਉਦਾਸੀਆਂ ਦਾ ਵਰਨਣ ਇਸ ਪ੍ਰਕਾਰ ਹੈ:

ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਭਾਰਤ ਵਿੱਚ ਵੈਦਿਕ ਧਰਮ ਦੀ ਚੜ੍ਹਤ ਸੀ, ਜਿਸ ਦੀ ਬੁਨਿਆਦ ਵਰਣ ਆਸ਼ਰਮ ਧਰਮ'ਤੇ ਆਧਾਰਿਤ ਸੀ ਜਦੋਂ ਗੁਰੂ ਜੀ ਨੇ ਅਵਤਾਰ ਧਾਰਿਆ ਤਾਂ ਉਸ ਸਮੇਂ ਭਾਰਤੀ ਸਮਾਜ ਬਹੁਤ ਹੀ ਗੁੰਝਲਦਾਰ ਜਾਤੀਆਂ ਅਤੇ ਧਾਰਮਿਕ ਫਿਰਕਿਆਂ ਵਿੱਚ ਵੰਡਿਆ ਹੋਇਆ ਸੀ ਮਨੁੱਖ ਦੀ ਪਛਾਣ ਕਰਮ ਆਧਾਰਿਤ ਨਾ ਹੋ ਕੇ ਸਗੋਂ ਜਨਮ ਆਧਾਰਿਤ ਸੀ ਲੋਕਾਂ ਵਿਚੋਂ ਆਪਸੀ ਭਾਈਚਾਰੇ ਅਤੇ ਇਕਸੁਰਤਾ ਦੀ ਭਾਵਨਾ ਪੂਰੀ ਤਰ੍ਹਾਂ ਅਲੋਪ ਹੋ ਚੁੱਕੀ ਸੀ

ਅਜਿਹੀ ਤਰਸਯੋਗ ਸੁਰਤ-ਏ-ਹਾਲ ਵਿੱਚ ਸਿਫਤੀ ਅਤੇ ਇਨਕਲਾਬੀ ਤਬਦੀਲੀ ਲਿਆਉਣ ਲਈ ਗੁਰੂ ਨਾਨਕ ਸਾਹਿਬ ਜੀ ਨੇ ਸਤੰਬਰ ੧੫੦੭ ਈ: ਨੂੰ ਭਾਈ ਮਰਦਾਨੇ ਨੂੰ ਨਾਲ ਲੈ ਕੇ ਦੁਨੀਆਂ ਦੀਆਂ ਵੱਖ-ਵੱਖ ਦਿਸ਼ਾਵਾਂ ਵਿੱਚ ਪ੍ਰਚਾਰ ਦੌਰੇ ਅਰੰਭ ਕੀਤੇ ਜਿਨ੍ਹਾਂ ਨੂੰ ਉਦਾਸੀਆਂ ਕਿਹਾ ਜਾਂਦਾ ਹੈ ਉਹ ਭਾਰਤ ਦੀਆਂ ਸਾਰੀਆਂ ਕੂੰਟਾਂ ਵਿੱਚ ਜਾਣ ਦੇ ਨਾਲ-ਨਾਲ ਵਿਦੇਸ਼ਾਂ ਵਿੱਚ ਵੀ ਗਏ ਇਸ ਦੇਸ਼ਾਂ ਰਟਨ ਵਿੱਚ ਗੁਰੂ ਸਾਹਿਬ ਦਾ ਲਗਪਗ ੨੫ ਕੁ ਸਾਲ ਦਾ ਸਮਾਂ ਲੇਖੇ ਲੱਗਾ ਇਨ੍ਹਾਂ ਉਦਾਸੀਆਂ ਸਮੇਂ ਉਹ ਬਹੁਤ ਸਾਰੇ ਵਿਅਕਤੀਆਂ ਨੂੰ ਮਿਲੇ ੳਹਨਾਂ ਦਾ ਪੜਾਅ ਕਦੇ ਗਰੀਬ ਘਰਾਂ ਅਤੇ ਕਦੇ ਨੀਲੀ ਛੱਤ ਹੇਠ ਹੀ ਹੁੰਦਾ ਰਿਹਾ ਇਹਨਾਂ ਉਦਾਸੀਆਂ ਵਿੱਚ ਉਹਨਾਂ ਦਾ ਮਿਲਾਪ ਛੋਟੇ ਅਤੇ ਅਣਗੌਲੇ ਲੋਕਾਂ ਦੇ ਨਾਲ-ਨਾਲ ਕਈ ਬਾਦਸ਼ਾਹਾਂ ਨਾਲ ਵੀ ਹੋਇਆ

ਪਹਿਲੀ ਉਦਾਸੀ:- ਗੁਰੂ ਸਾਹਿਬ ਦੀ ਪਹਿਲੀ ਉਦਾਸੀ ਦਾ ਸਮਾਂ ਲਗਪਗ ੯ ਸਾਲ ਹੈ ਇਸ ਉਦਾਸੀ ਦੌਰਾਨ ਉਹ ਸਭ ਤੋਂ ਪਹਿਲਾਂ ਐਮਨਾਬਾਦ ਗਏ ਜੋ ਤਲਵੰਡੀ ਤੋਂ ਲਗਪਗ ੬੦ ਕਿ: ਮੀ:'ਤੇ ਸਥਿਤ ਹੈ ਇਥੇ ਆਪ ਧਰਮ ਦੀ ਕਿਰਤ ਕਰਨ ਵਾਲੇ ਇੱਕ ਅਤਿ ਗਰੀਬੜੇ ਮਨੁੱਖ ਭਾਈ ਲਾਲੋ ਦੇ ਘਰ ਠਹਿਰੇ ਭਾਈ ਸਾਹਿਬ ਲੱਕੜੀ ਦਾ ਕੰਮ ਕਰਦੇ ਸਨ ਬ੍ਰਾਹਮਣਾਂ ਨੇ ਇਸ ਗੱਲ ਦਾ ਬੁਰਾ ਮਨਾਇਆ ਕਿ ਗੁਰੂ ਜੀ ਨੀਵੀਂ ਜਾਤੀ ਦੇ ਵਿਅਕਤੀ ਦੇ ਘਰ ਕਿਉਂ ਠਹਿਰੇ ਹਨ ਪਰ ਆਪ ਨੇ ਇਸ ਵਿਰੋਧ ਦਾ ਕੋਈ ਅਸਰ ਨਾ ਕਬੂਲਿਆ ਕਿਉਂਕਿ ਉਹਨਾਂ ਦਾ ਮਿਸ਼ਨ ਵੀ ਵਰਣਵਾਦੀ ਸਿਸਟਮ ਨੂੰ ਤੋੜਨਾ ਸੀ ਇਸ ਮਿਸ਼ਨ ਦੀ ਹੀ ਪੁਸ਼ਟੀ ਕਰਦਾ ਹੈ ਉਹਨਾਂ ਦਾ ਇਹ ਫੁਰਮਾਨ:

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ (ਪੰਨਾ-੧੫)

ਹਰਿਦੁਆਰ ਵਿਖੇ ਵਿਸਾਖੀ ਦਾ ਪੁਰਬ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ ਸੀ ਮੇਲਾ ਵੇਖਣ ਵਾਲੇ ਮੇਲੀ ਅਤੇ ਸ਼ਰਧਾਲੂ ਗੰਗਾ ਨਦੀ ਵਿੱਚ ਇਸ਼ਨਾਨ ਕਰਦੇ ਸਨ ਸਿਰਫ ਇਸ਼ਨਾਨ ਹੀ ਨਹੀਂ ਸਗੋਂ ਆਪਣੇ ਪਿੱਤਰਾਂ ਨੂੰ ਸੂਰਜ ਸਾਹਿਬਤਾ ਰਾਹੀਂ ਪਾਣੀ ਵੀ ਪਹੁੰਚਾਉਂਦੇ ਸਨ ਗੁਰੂ ਜੀ ਨੇ ਜਿਥੇ ਬੜੇ ਨਾਟਕੀ ਢੰਗ ਨਾਲ ਅਜਿਹੇ ਵਿਚਾਰਾਂ ਨੂੰ ਤਿਲਾਂਜਲੀ ਦੇਣ ਦਾ ਉਪਦੇਸ਼ ਦਿੱਤਾ, ਉਥੇ ਵੈਸ਼ਨਵ ਸਾਧੂਆਂ ਨੂੰ ਮਨੁੱਖੀ ਬਰਾਬਰਤਾ ਦਾ ਸਬਕ ਵੀ ਦਿੱਤਾ ਗੁਰੂ ਜੀ ਨੇ ਉਹਨਾਂ ਨੂੰ ਬੜਾ ਸਮਝਾਇਆ ਕਿ ਰੱਬ ਦਾ ਕੋਈ ਵੀ ਬੰਦਾ ਮਾੜਾ ਜਾਂ ਨੀਚ ਨਹੀਂ ਹੈ

ਗੋਰਖ ਮਤੇ ਗੋਰਖ ਨਾਥ ਅਤੇ ਉਸਦੇ ਚੇਲਿਆਂ ਦਾ ਗੜ੍ਹ ਸੀ ਇਹ ਸਥਾਨ ਪੀਲੀਭੀਤ ਤੋਂ ਲਗਪਗ ੨੦ ਕੁ ਕਿਲੋਮੀਟਰ ਦੀ ਵਿੱਥ'ਤੇ ਸਥਿਤ ਹੈ ਇਥੇ ਗੁਰੂ ਜੀ ਨੇ ਜੋਗੀਆਂ ਨੂੰ ਸਮਝਾਇਆ ਕਿ ਪ੍ਰਮਾਤਮਾ ਬਾਹਰੀ ਭੇਖ'ਤੇ ਨਹੀਂ ਰੀਝਦਾ ਸਗੋਂ ਉਸ ਦੀ ਪ੍ਰਾਪਤੀ ਦੀ ਜੁਗਤ ਵਿਕਾਰ ਰਹਿਤ ਜੀਵਨ ਬਸਰ ਕਰਦਿਆਂ ਉਸ ਦੀ ਸਿਫਤ ਸਲਾਹ ਕਰਨਾ ਹੈ ਗੁਰੂ ਜੀ ਦੀ ਆਮਦ ਸਦਕਾ ਇਸ ਸਥਾਨ ਦਾ ਨਾਂ ਗੋਰਖ ਮਤੇ ਤੋਂ ਤਬਦੀਲ ਹੋ ਕੇ ਨਾਨਕ ਮਤਾ ਪੈ ਗਿਆ

ਨਾਨਕ ਮਤੇ ਤੋਂ ਪ੍ਰਚਾਰ ਕਰਦੇ ਹੋਏ ਗੁਰੂ ਨਾਨਕ ਸਾਹਿਬ ਜੀ ਦੀਵਾਲੀ ਵਾਲੇ ਦਿਨ ਅਯੁੱਧਿਆ ਪਹੁੰਚੇ ਇਥੇ ਆਪ ਜੀ ਦੀ ਭੇਟ ਭਾਈ ਰਾਮਾਨੰਦ ਜੀ ਦੇ ਚੇਲਿਆਂ ਨਾਲ ਹੋਈ ਇਹਨਾਂ ਬੈਰਾਗੀਆਂ ਨੂੰ ਮੁਕਤੀ ਮਾਰਗ ਬਾਰੇ ਦਸਦਿਆ ਗੁਰੂ ਜੀ ਨੇ ਫੁਰਮਾਇਆ ਕਿ ਮੂਰਤੀ ਪੂਜਾ ਨੂੰ ਤਿਆਗ ਕੇ ਇੱਕ ਅਕਾਲ ਪੁਰਖ ਦੀ ਪੂਜਾ ਵਿੱਚ ਲੱਗ ਜਾਉ

ਇਲਾਹਬਾਦ ਦਾ ਪੁਰਾਣਾ ਨਾਂ ਪ੍ਰਯਾਗ ਸੀ ਗੰਗਾ ਜਮਨਾ ਦੇ ਸੰਗਮ ਵਾਲਾ ਇਹ ਹਿੰਦੂਆਂ ਦਾ ਤੀਰਥ ਸਥਾਨ ਹੈ ਇਹਨਾਂ


Namdhari Elibrary NamdhariElibrary@gmail.com

ਨਦੀਆਂ ਵਿੱਚ ਇਸ਼ਨਾਨ ਕਰਨ ਨੂੰ ਵਿਸ਼ੇਸ਼ ਮਹੱਤਵ ਦਿੱਤਾ ਜਾਂਦਾ ਹੈ ਇਸ ਮਹੱਤਵ ਨੂੰ ਘਟਾਉਂਦਿਆਂ ਗੁਰੂ ਜੀ ਨੇ ਕਿਹਾ ਕਿ ਤੀਰਥ ਇਸ਼ਨਾਨ ਦਾ ਪ੍ਰਭੂ ਦੀ ਭਗਤੀ ਨਾਲ ਕੋਈ ਬਹੁਤਾ ਸਰੋਕਾਰ ਨਹੀਂ ਹੈ ਕਿਉਂਕਿ ਇਸ਼ਨਾਨ ਸਿਰਫ ਤਨ ਦੀ ਮੈਲ ਉਤਾਰਦਾ ਹੈ, ਮਨ ਦੀ ਨਹੀਂ ਸੱਚਾ ਤੀਰਥ ਤਾਂ ਗੁਰੂ ਆਪ ਹੈ ਜਿਸ ਦੀ ਸਿੱਖਿਆ ਰੂਪੀ ਨਦੀ ਵਿੱਚ ਨਹਾ ਕੇ ਜੀਵ ਮੁਕਤੀ ਪ੍ਰਾਪਤ ਕਰ ਸਕਦਾ ਹੈ

ਬਨਾਰਸ ਸੰਸਕ੍ਰਿਤ ਵਿਦਿਆ ਅਤੇ ਹਿੰਦੂ ਧਰਮ ਦਾ ਕੇਂਦਰ ਹੈ ਇਥੋਂ ਦੇ ਪੰਡਿਤਾਂ ਨੇ ਇਹ ਗੱਲ ਪ੍ਰਚਾਰੀ ਹੋਈ ਸੀ ਕਿ ਜੇਕਰ ਕੋਈ ਮਨੁੱਖ ਪੰਡਿਤਾਂ ਨੂੰ ਦਾਨ-ਪੁੰਨ ਕਰਨ ਮਗਰੋਂ ਆਰੇ ਨਾਲ ਸਰੀਰ ਚਿਰਾਵੇਗਾ ਤਾਂ ਉਹ ਸਿੱਧਾ ਸ਼ਿਵਪੁਰੀ ਨੂੰ ਜਾਏਗਾ ਪਰ ਗੁਰੂ ਜੀ ਨੇ ਬਨਾਰਸ ਵਾਸੀਆਂ ਨੂੰ ਪੰਡਿਤਾਂ ਦੀਆਂ ਚਾਲਾਂ ਤੋਂ ਸੁਚੇਤ ਕਰਦਿਆਂ ਕਿਹਾ ਕਿ ਮੁਕਤੀ ਕਿਸੇ ਵਿਸ਼ੇਸ਼ ਥਾ ਤੇ ਮਰਨ ਨਾਲ ਨਹੀਂ ਸਗੋਂ ਚੰਗੇ ਕਰਮਾਂ ਨਾਲ ਮਿਲਦੀ ਹੈ

ਇਥੇ ਆਪ ਨੇ ਪੰਡਿਤ ਚਤੁਰਦਾਸ ਨੂੰ ਸਮਝਾਇਆ ਕਿ ਤਿਲਕ, ਤੁਲਸੀ, ਮਾਲਾ ਸਾਲਗ੍ਰਾਮ ਅਤੇ ਧਾਰਮਿਕ ਪਹਿਰਾਵਾ ਬ੍ਰਾਹਮਣ ਹੋਣ ਦੀ ਬਾਹਰਮੁਖੀ ਨਿਸ਼ਾਨੀ ਹਨ ਪਰ ਅਸਲੀ ਬ੍ਰਾਹਮਣ ਫੋਕਟ ਕਰਮਕਾਂਡਾਂ ਵਿੱਚ ਸਮਾਂ ਨਸ਼ਟ ਕਰਨ ਦੀ ਬਜਾਏ ਉਸ ਪ੍ਰਭੂ ਦੀ ਸਿਫਤ ਸਲਾਹ ਵਿੱਚ ਸਮਾਂ ਬਤੀਤ ਕਰਦਾ ਹੈ ਬਨਾਰਸ ਵਿਚੋਂ ਗੁਰੂ ਨਾਨਕ ਸਾਹਿਬ ਜੀ ਨੇ ਭਗਤ ਕਬੀਰ, ਭਗਤ ਰਵੀਦਾਸ ਅਤੇ ਰਾਮਾਨੰਦ ਜੀ ਦੀ ਬਾਣੀ ਪ੍ਰਾਪਤ ਕੀਤੀ

ਗਯਾ ਬਿਹਾਰ ਪ੍ਰਾਂਤ ਵਿੱਚ ਫਲਗੂ ਨਦੀ ਦੇ ਕੰਢੇ ਤੇ ਸਥਿਤ ਹੈ ਬ੍ਰਾਹਮਣਾਂ ਦੇ ਸਿਖਾਏ ਲੋਕ ਇਥੇ ਆਪਣੇ ਪਿਤਰਾਂ ਦੀ ਗਤੀ ਲਈ ਦਾਨ-ਪੁੰਨ ਕਰਨ ਵਾਸਤੇ ਆਉਂਦੇ ਸਨ ਅਜਿਹੇ ਲੋਕਾਂ ਨੂੰ ਸਿਖਿਆ ਦਿੰਦਿਆਂ ਗੁਰੂ ਜੀ ਨੇ ਕਿਹਾ ਕਿ ਮੌਤ ਪਿਛੋਂ ਕੀਤੀਆਂ ਜਾਣ ਵਾਲੀਆਂ ਰਸਮਾਂ ਦਾ ਵਿਛੜੀ ਹੋਈ ਆਤਮਾ ਨੂੰ ਕੋਈ ਲਾਭ ਨਹੀਂ ਪਹੁੰਚਦਾ

ਬਿਹਾਰ ਪ੍ਰਾਂਤ ਤੋਂ ਬਾਅਦ ਗੁਰੂ ਨਾਨਕ ਸਾਹਿਬ ਜੀ ਆਸਾਮ ਵਿੱਚ ਦਾਖਲ ਹੋਏ ਉਸ ਵਕਤ ਇਸ ਪ੍ਰਾਂਤ ਨੂੰ ਕਾਮਰੂਪ ਕਿਹਾ ਜਾਂਦਾ ਸੀ, ਇਸ ਪ੍ਰਾਂਤ ਦੇ ਪ੍ਰਸਿੱਧ ਸ਼ਹਿਰ ਗੋਹਾਟੀ ਵਿੱਚ ਕਾਮਖਯਾ ਸਾਹਿਬੀ ਦਾ ਮੰਦਰ ਹੈ ਇਹ ਮੰਦਰ ਵਾਮ ਮਾਰਗੀਆਂ ਦਾ ਹੈ ਇਹ ਲੋਕ ਧਰਮ ਤੇ ਆਚਰਣ ਤੋਂ ਗਿਰੇ ਕੰਮਾਂ ਨੂੰ ਧਰਮ ਦਾ ਜ਼ਰੂਰੀ ਅੰਗ ਸਮਝਦੇ ਸਨ ਗੁਰੂ ਜੀ ਨੇ ਇਹਨਾਂ ਲੋਕਾਂ ਨੂੰ ਨਸ਼ਿਆਂ ਤੇ ਆਚਰਣ ਹੀਣ ਕੰਮਾਂ ਤੋਂ ਪ੍ਰਹੇਜ਼ ਕਰਨ ਲਈ ਕਿਹਾ ਅਤੇ ਸਮਝਾਇਆ ਕਿ ਕੁਕਰਮਾਂ ਨੂੰ ਧਰਮ ਦੀ ਆੜ ਵਿੱਚ ਸੁਕਰਮ ਨਹੀਂ ਬਣਾਇਆ ਜਾ ਸਕਦਾ

ਢਾਕੇ ਵਿਚੋਂ ਹੀ ਗੁਰੂ ਜੀ ਨੇ ਭਗਤ ਜੈ ਸਾਹਿਬ ਜੀ ਦੇ ਦੋ ਸ਼ਬਦ ਪ੍ਰਾਪਤ ਕੀਤੇ

ਜਗਨ ਨਾਥ ਪੁਰੀ ਦੇ ਮੰਦਰ ਜੋ ਕਿ ਉੜੀਸਾ ਵਿਖੇ ਸਥਿਤ ਹੈ, ਵਿੱਚ ਪਹੁੰਚ ਕੇ ਗੁਰੂ ਜੀ ਨੇ ਲੋਕਾਂ ਨੂੰ ਦਸਿਆ ਕਿ ਕੋਈ ਵੀ ਸਾਹਿਬੀ ਸਾਹਿਬਤਾ ਜਗਨਨਾਥ ਨਹੀਂ ਹੋ ਸਕਦਾ ਸਗੋਂ ਜਗਤ ਦਾ ਨਾਥ ਤਾਂ ਵਾਹਿਗੁਰੂ ਆਪ ਹੈ

ਜਦੋਂ ਗੁਰੂ ਜੀ ਨੂੰ ਜਗਨਨਾਥ ਦੀ ਮੂਰਤੀ ਦੀ ਆਰਤੀ ਵਿੱਚ ਸ਼ਾਮਲ ਹੋਣ ਲਈ ਕਿਹਾ ਗਿਆ ਤਾਂ ਉਹਨਾਂ ਨੂੰ ਇਹ ਕਹਿ ਕੇ ਆਰਤੀ ਵਿੱਚ ਸ਼ਮੂਲੀਅਤ ਕਰਨ ਤੋਂ ਇਨਕਾਰ ਕਰ ਦਿੱਤਾ ਕਿ ਉਸ ਦੇ ਜਗਨਨਾਥ ਦੀ ਆਰਤੀ ਤਾਂ ਉਸ ਦੀ ਬਣਾਈ ਕੁਦਰਤ ਆਪ ਹੀ ਉਤਾਰ ਰਹੀ ਹੈ ਉਹਨਾਂ ਨੇ ਕਿਹਾ ਕਿ ਪ੍ਰਮਾਤਮਾ ਦਿਖਾਵੇ ਦੀ ਆਰਤੀ ਨਾਲ ਖੁਸ਼ ਨਹੀਂ ਹੁੰਦਾ, ਸਗੋਂ ਉਸ ਦੀ ਸੱਚੀ ਆਰਤੀ ਤਾਂ ਉਸ ਦੇ ਭਾਣੇ ਵਿੱਚ ਰਹਿ ਕੇ ਸਰਬੱਤ ਦਾ ਭਲਾ ਲੋਚਣਾ ਹੈ ਇਥੇ ਹੀ ਆਪ ਨੇ ਕਲਯੁੱਗ ਨਾਂ ਦੇ ਪਾਂਧੇ ਦਾ ਪਰਦਾਫਾਸ਼ ਕੀਤਾ ਜੋ ਮਾਇਆ ਦੇ ਲਾਲਚ ਵਿੱਚ ਭੋਲੀ ਜਨਤਾ ਨੂੰ ਗੁੰਮਰਾਹ ਕਰ ਰਿਹਾ ਸੀ ਪੁਰੀ ਤੋਂ ਬਾਅਦ ਗੁਰੂ ਜੀ ਭੀਲਾਂ ਦੇ ਇਲਾਕੇ ਵਿੱਚ ਆ ਗਏ ਜਿਸਨੂੰ ਦ੍ਰਾਵਿੜ ਵੀ ਕਿਹਾ ਜਾਂਦਾ ਹੈ ਇਥੇ ਆਉਣ ਦਾ ਸਬੱਬ ਭਾਈ ਮਰਦਾਨਾ ਸੀ/ਕੌਡਾ ਰਾਖਸ਼ ਭਾਈ ਜੀ ਨੂੰ ਮਾਰਨ ਦੀਆਂ ਤਿਆਰੀਆਂ ਕਰ ਰਿਹਾ ਸੀ ਤਾਂ ਗੁਰੂ ਜੀ ਵੀ ਉਥੇ ਪਹੁੰਚ ਗਏ ਗੁਰੂ ਜੀ ਦਾ ਉਪਦੇਸ਼ ਸੁਣ ਕੇ ਅਤੇ ਦਰਸ਼ਨ-ਦੀਦਾਰ ਕਰਕੇ ਕੌਡਾ ਨਿਹਾਲ ਹੋ ਗਿਆ ਤਾਂ ਉਸ ਨੇ ਭਾਈ ਮਰਦਾਨੇ ਨੂੰ ਛੱਡ ਦਿੱਤਾ ਇਸ ਦੇ ਨਾਲ ਹੀ ਉਸ ਨੇ ਗੁਰੂ ਜੀ ਨੂੰ ਅੱਗੇ ਤੋਂ ਹਮੇਸ਼ਾਂ ਲਈ ਸੱਚੇ ਮਾਰਗ ਉੱਤੇ ਚੱਲਣ ਦਾ ਵਿਸ਼ਵਾਸ਼ ਵੀ ਦਿਵਾਇਆ

ਇਸ ਉਦਾਸੀ ਦੇ ਸਫ਼ਰ ਦੌਰਾਨ ਗੁਰੂ ਜੀ ਸਿੰਗਲਾਦੀਪ (ਸ੍ਰੀ ਲੰਕਾ) ਪਹੁੰਚੇ ਇਥੋਂ ਦਾ ਰਾਜਾ ਸ਼ਿਵਨਾਭ ਜੋ ਕਿ ਗੁਰੂ ਨਾਨਕ ਸਾਹਿਬ ਜੀ ਦਾ ਅਨਿਨ ਸ਼ਰਧਾਲੂ ਸੀ, ਨੂੰ ਗੁਰੂ ਜੀ ਦੇ ਦਰਸ਼ਨਾਂ ਦੀ ਤੀਬਰ ਤਾਂਘ ਸੀ ਗੁਰੂ ਜੀ ਨੇ ਉਸ ਨੂੰ ਦਰਸ਼ਨ ਦੇ ਕੇ ਉਸ ਦੀ ਤਾਂਘ ਪੂਰੀ ਕੀਤੀ ਇਸ ਉਦਾਸੀ ਦੌਰਾਨ ਹੀ ਗੁਰੂ ਨਾਨਕ ਸਾਹਿਬ ਜੀ ਦਿੱਲੀ ਵਿਖੇ ਜਮਨਾ ਨਦੀ ਦੇ ਕਿਨਾਰੇ ਮਜਨੂੰ ਭਗਤ ਨੂੰ ਮਿਲੇ, ਉਹਨਾਂ ਦੇ ਮਿਲਾਪ ਦੀ ਸ਼ਾਹਦੀ ਭਰਦਾ ਹੈ, ਗੁਰਦੁਆਰਾ ਮਜਨੂੰ ਟਿੱਲਾ

ਗੁਰੂ ਜੀ ਦੀ ਇਸ (ਪਹਿਲੀ) ਉਦਾਸੀ ਦਾ ਅੰਤਮ ਪੜਾਅ ਕੁਰੂਕਸ਼ੇਤਰ ਸੀ ਇਥੇ ਆਪ ਨੇ ਸੂਰਜ ਗ੍ਰਹਿਣ ਸਮੇਂ ਭੋਜਨ ਦੇ ਛਕਣ ਦੇ ਵਿਚਾਰਾਂ ਦਾ ਖੰਡਣ ਕੀਤਾ ਜੋ ਬ੍ਰਾਹਮਣਾਂ ਦੁਆਰਾ ਨਿੱਜੀ ਸੁਆਰਥ ਹਿੱਤ ਫੈਲਾਏ ਗਏ ਸਨ

ਦੂਜੀ ਉਦਾਸੀ:- ਪਹਿਲੀ ਉਦਾਸੀ ਦੀ ਤਰਜ਼ ਤੇ ਇਸ ਉਦਾਸੀ ਦਾ ਮੁਹਾਣ ਵੀ ਹਿੰਦੂ ਤੀਰਥ ਅਸਥਾਨਾਂ ਅਤੇ ਸਿੱਧ ਜੋਗੀਆਂ ਦੇ ਟਿਕਾਣਿਆਂ ਵੱਲ ਸੀ ਇਸ ਉਦਾਸੀ ਦੇ ਕੁਝ ਚੋਣਵੇਂ ਪੜਾਅ:-


NamdhariElibrary NamdhariElibrary@gmail.com

ਸੁਮੇਰ ਪਰਬਤ ਦੀਆਂ ਗੁਫਾਵਾਂ ਵਿੱਚ ਸਿੱਧ, ਜੋਗੀ ਤੇ ਨਾਥ ਨਿਵਾਸ ਕਰਦੇ ਸਨ ਇਥੇ ਗੁਰੂ ਸਾਹਿਬ ਦੀਆਂ ਸਿੱਧਾਂ ਨਾਲ ਧਾਰਮਿਕ ਗੋਸ਼ਟੀਆਂ ਹੋਈਆਂ ਜੋ ਸਿੱਧ ਜੋਗੀ ਗੁਰੂ ਜੀ ਦੇ ਤਰਕ ਦਾ ਸਾਹਮਣਾ ਨਾ ਕਰ ਸਕੇ ਤਾਂ ਉਹਨਾਂ ਨੇ ਕਰਾਮਾਤੀ ਚੱਕਰ ਚਲਾਉਣੇ ਸ਼ੁਰੂ ਕਰ ਦਿੱਤੇ ਪਰ ਇਹ ਚੱਕਰ ਵੀ ਗੁਰੂ ਸਾਹਿਬ ਤੇ ਕੋਈ ਪ੍ਰਭਾਵ ਨਾ ਪਾ ਸਕੇ ਅਖੀਰ ਸਿੱਧਾਂ ਨੇ ਗੁਰੂ ਜੀ ਦੇ ਦਲੀਲਮਈ ਵਿਚਾਰਾਂ ਅੱਗੇ ਹਥਿਆਰ ਸੁੱਟ ਦਿੱਤੇ ਸੁਮੇਰ ਪਰਬਤ ਤੋਂ ਬਾਅਦ ਗੁਰੂ ਜੀ ਨੇਪਾਲ ਪਹੁੰਚੇ ਅਤੇ ਉਥੋਂ ਦੇ ਰਾਜੇ ਰਘਬੀਰ ਨੂੰ ਆਪਣਾ ਸੇਵਕ ਬਣਾਇਆ

ਕਸ਼ਮੀਰ ਦੇ ਇਲਾਕੇ ਵਿੱਚ ਗੁਰੂ ਜੀ ਨੇ ਸ੍ਰੀਨਗਰ, ਮਟਨ ਸਾਹਿਬ, ਅਮਰਨਾਥ ਅਤੇ ਵੈਸ਼ਨੋ ਸਾਹਿਬੀ ਦਾ ਰਟਨ ਕੀਤਾ ਅਤੇ ਲੋਕਾਂ ਨੂੰ ਸੱਚ ਦਾ ਰਾਹ ਵਿਖਾਇਆ

ਜੰਮੂ ਵਿੱਚ ਆਪ ਨੇ ਰਘੂਨਾਥ ਮੰਦਰ ਵਿੱਚ ਟਿਕਾਣਾ ਕੀਤਾ ਅਤੇ ਇਥੇ ਜੁੜੀ ਲੋਕਾਈ ਨੂੰ ਪੱਥਰ ਪੂਜਣ ਤੋਂ ਵਰਜਿਆ

ਸਿਆਲਕੋਟ ਵਿੱਚ ਗੁਰੂ ਨਾਨਕ ਸਾਹਿਬ ਜੀ ਨੇ ਪੀਰ ਹਮਜ਼ਾ ਗੌਸ ਨੂੰ ਸਿੱਧੇ ਰਾਹੇ ਪਾਇਆ ਅਤੇ ਮੌਤ ਦੀ ਸੱਚਾਈ ਨੂੰ ਬਿਆਨ ਕੀਤਾ

ਇਸ ਉਦਾਸੀ ਦਾ ਛੇਕੜਲਾ ਪੜਾਅ ਪਸਰੂਰ ਸੀ ਇਥੇ ਗੁਰੂ ਜੀ ਦੀ ਮੀਆਂ ਮਿੱਠਾ ਰਾਮ ਦੇ ਫਕੀਰ ਨਾਲ ਚਰਚਾ ਹੋਈ ਅਤੇ ਆਪ ਨੇ ਉਸ ਨੂੰ ਗੁਰਮਤਿ ਗਿਆਨ ਦੀ ਬਖਸ਼ਿਸ਼ ਕੀਤੀ

ਤੀਜੀ ਉਦਾਸੀ:- ਗੁਰੂ ਨਾਨਕ ਸਾਹਿਬ ਜੀ ਦੀ ਤੀਜੀ ਉਦਾਸੀ ਮੁਸਲਮਾਨੀ ਮੱਤ ਦੇ ਧਾਰਮਿਕ ਸਥਾਨਾਂ ਵੱਲ ਸੀ ਤਿੰਨ ਵਰ੍ਹਿਆਂ ਦੀ ਇਸ ਉਦਾਸੀ ਦੌਰਾਨ ਗੁਰੂ ਨਾਨਕ ਸਾਹਿਬ ਜੀ ਨੇ ਇਸਲਾਮ ਧਰਮ ਦੇ ਪੀਰਾਂ, ਫਕੀਰਾਂ, ਮੌਲਵੀਆਂ ਅਤੇ ਹੋਰ ਪੈਰੋਕਾਰਾਂ ਨੂੰ ਅੱਲ੍ਹਾ ਤੋਂ ਦੂਰ ਲਿਜਾਣ ਵਾਲੇ ਵਿਚਾਰ ਅਤੇ ਵਿਵਹਾਰ ਤੋਂ ਪ੍ਰਹੇਜ ਕਰਨ ਦਾ ਉਪਦੇਸ਼ ਦਿੱਤਾ

ਪਾਕਪਟਨ ਦਾ ਪਹਿਲਾ ਨਾਂ ਅਜੋਧਨ ਸੀ ਗੁਰੂ ਸਾਹਿਬ ਉਥੇ ਬਾਬਾ ਸ਼ੇਖ ਫਰੀਦ ਦੇ ੧੧ਵੇਂ ਗੱਦੀ-ਨਸ਼ੀਨ ਬਾਬਾ ਸ਼ੇਖ ਬ੍ਰਹਮ ਨੂੰ ਮਿਲੇ ਅਤੇ ਬਾਬਾ ਫਰੀਦ ਦੀ ਬਾਣੀ ਪ੍ਰਾਪਤ ਕੀਤੀ ਜੋ ਗੁਰਮਤਿ ਦੀ ਅਨੁਸਾਰੀ ਸੀ

ਇਸ ਤੋਂ ਅਗਲੇਰਾ ਪੈਂਡਾ ਤਹਿ ਕਰਦੇ ਗੁਰੂ ਜੀ ਤੁਲੰਬੇ ਜੋ ਲਾਹੌਰ ਤੋਂ ਮੁਲਤਾਨ ਵਾਲੀ ਸੜਕ ਉਤੇ ਸਥਿਤ ਹੈ, ਪਹੁੰਚੇ ਇਥੋਂ ਦਾ ਵਸਨੀਕ ਸੱਜਣ ਮੱਲ ਪਹਿਲਾਂ ਆਏ-ਗਏ ਨੂੰ ਆਪਣੇ ਮੁਸਾਫਰਖਾਨੇ ਵਿੱਚ ਠਹਿਰਾ ਦਿੰਦਾ ਸੀ, ਪਰ ਬਾਅਦ ਵਿੱਚ ਲਾਲਚ ਵੱਸ ਆ ਕੇ ਉਸ ਨੂੰ ਮੌਤ ਦੇ ਘਾਟ ਉਤਾਰ ਦਿੰਦਾ ਸੀ ਜਦੋਂ ਗੁਰੂ ਨਾਨਕ ਸਾਹਿਬ ਜੀ ਭਾਈ ਮਰਦਾਨੇ ਸਮੇਤ ਉਸ ਕੋਲ ਪਹੁੰਚੇ ਤਾਂ ਉਸ ਨੇ ਅਜਿਹੇ ਪਾਪਾਂ ਤੋਂ ਤੋਬਾ ਕੀਤੀ ਅਤੇ ਧਰਮੀ ਬੰਦਾ ਬਣਨ ਦਾ ਵਚਨ ਦਿੱਤਾ ਮੱਕਾ ਅਰਬ ਦੇਸ਼ ਦਾ ਅੰਤਰਰਾਸ਼ਟਰੀ ਪ੍ਰਸਿੱਧੀ ਦਾ ਸ਼ਹਿਰ ਹੈ ਇਥੇ ਇਸਲਾਮ ਦੇ ਪੈਰੋਕਾਰਾਂ ਦਾ ਤੀਰਥ ਸਥਾਨ ਕਾਅਬਾ ਵਾਕਿਆ ਹੈ ਇਥੇ ਆਪ ਨੇ ਮੁਸਲਮਾਨ ਕਾਜ਼ੀਆਂ, ਪੀਰਾਂ ਅਤੇ ਫਕੀਰਾਂ ਨੂੰ ਖੁਦਾ ਦੀ ਸਰਵਵਿਆਪਕਤਾ ਦਾ ਉਪਦੇਸ਼ ਦੇ ਕੇ ਉਹਨਾਂ ਦੇ ਤੰਗਦਿਲੀ ਵਾਲੇ ਭਰਮ ਨੂੰ ਤੋੜਿਆ

ਇਰਾਕ ਦੇ ਸ਼ਹਿਰ ਬਗਦਾਦ ਦੇ ਵਸਨੀਕ ਸੰਗੀਤ ਨੂੰ ਨਫ਼ਰਤ ਕਰਦੇ ਸਨ ਪਰ ਗੁਰੂ ਜੀ ਨੇ ਉਹਨਾਂ ਨੂੰ ਸਮਝਾਇਆ ਕਿ ਜੇਕਰ ਸੰਗੀਤ ਦਾ ਉਦੇਸ਼ ਮਾੜਾ ਨਾ ਹੋਵੇ ਤਾਂ ਇਹ ਇੱਕ ਸਰਵੋਤਮ ਵਸਤੂ ਹੋ ਨਿਬੜਦਾ ਹੈ

ਹਸਨ ਅਬਦਾਲ ਵਿਖੇ ਗੁਰੂ ਨਾਨਕ ਸਾਹਿਬ ਜੀ ਨੇ ਇੱਕ ਕਰਾਮਾਤੀ ਫ਼ਕੀਰ ਵਲੀ ਕੰਧਾਰੀ ਦਾ ਹੰਕਾਰ ਤੋੜਿਆ ਜਿਸ ਨੇ ਆਪਣੇ ਆਪ ਨੂੰ ਕਰਾਮਾਤੀ ਸਮਝਦਿਆਂ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਜੀ ਨਾਲ ਬੁਰਾ ਵਿਵਹਾਰ ਕੀਤਾ ਸੀ ਜਦੋਂ ਉਸ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ ਤਾਂ ਉਸ ਨੇ ਗੁਰੂ ਜੀ ਦੇ ਚਰਨੀ ਢਹਿ ਕੇ ਭੁੱਲ ਬਖਸ਼ਾਈ ਇਥੇ ਇਸ ਘਟਨਾ ਨੂੰ ਤਾਜ਼ਾ ਕਰਦਿਆਂ ਹੋਇਆ ਗੁਰਦੁਆਰਾ ਪੰਜਾ ਸਾਹਿਬ ਮੌਜੂਦ ਹੈ

ਸਿੱਖ ਇਤਿਹਾਸ ਵਿੱਚ ਸੈਦਪੁਰ ਦੀ ਘਟਨਾ ਵੀ ਸੁਨਹਿਰੀ ਅੱਖਰਾਂ ਵਿੱਚ ਲਿਖੀ ਹੋਈ ਮਿਲਦੀ ਹੈ ਇਥੇ ਆਪ ਸਿੱਖ ਸ਼ਰਧਾਲੂ ਭਾਈ ਲਾਲੋ ਦੇ ਘਰ ਠਹਿਰੇ ਇਸੇ ਠਹਿਰ ਸਮੇਂ ਬਾਬਰ ਦਾ ਹਮਲਾ ਹੋ ਗਿਆ ਇਸ ਹਮਲੇ ਤਹਿਤ ਮਾਰਧਾੜ ਅਤੇ ਲੁੱਟ ਕਾਰਨ ਚਾਰੇ ਪਾਸੇ ਹਾਹਾਕਾਰ ਮੱਚ ਗਈ ਸ਼ਹਿਰ ਤਬਾਹ ਹੋ ਗਏ, ਜੋ ਪ੍ਰਾਣੀ ਬਚ ਗਏ ਸਨ, ਉਹਨਾਂ ਨੂੰ ਕੈਦ ਕਰ ਲਿਆ ਗਿਆ ਗੁਰੂ ਜੀ ਵੀ ਭਾਈ ਮਰਦਾਨੇ ਸਮੇਤ ਕੈਦ ਹੋ ਗਏ ਇਸ ਕੈਦ ਦੌਰਾਨ ਗੁਰੂ ਜੀ ਨੇ ਬਾਬਰ ਨੂੰ ਖਰੀਆਂ-ਖਰੀਆਂ ਸੁਣਾਈਆਂ ਗੁਰੂ ਸਾਹਿਬ ਮੂੰਹੋਂ ਸੱਚ ਸੁਣ ਕੇ ਬਾਬਰ ਨੇ ਸਾਰੇ ਕੈਦੀਆਂ ਨੂੰ ਰਿਹਾਅ ਕਰਨ ਦੇ ਹੁਕਮ ਦੇ ਦਿੱਤੇ

ਉਪਰੋਕਤ ਦੀ ਰੋਸ਼ਨੀ ਵਿੱਚ ਕਿਹਾ ਜਾ ਸਕਦਾ ਹੈ ਕਿ ਰੱਬੀ ਰੂਪ ਗੁਰੂ ਨਾਨਕ ਸਾਹਿਬ ਜੀ ਨੂੰ ਉਸ ਵਕਤ ਦੁਨੀਆਂ ਭਰ ਦੀ ਲੋਕਾਈ ਦੇ ਨਾਲ ਹੁੰਦੇ ਧੱਕੇ ਅਤੇ ਬੇਇਨਸਾਫ਼ੀ ਦਾ ਇਲਮ ਸੀ ਸਿਰਫ਼ ਇਲਮ ਹੀ ਨਹੀਂ ਸਗੋਂ ਗੁਰੂ ਜੀ ਦੇ ਮਨ ਮੰਦਰ ਵਿੱਚ ਲੋਕਾਂ ਦਾ ਦਰਦ ਵੀ ਸੀ ਇਸ ਦਰਦ ਨੂੰ ਵੰਡਾਉਣ ਲਈ ਉਹਨਾਂ ਦੇਸ਼-ਵਿਦੇਸ਼ ਦਾ ਕੋਹਾਂ ਮੀਲ ਪੈਂਡਾ ਤਹਿ ਕੀਤਾ ਇਹ ਇੱਕ ਅਜਿਹਾ ਬਿਖੜਿਆ ਪੈਂਡਾ ਸੀ ਜਿਸ ਉਪਰ ਚਲਣਾ ਗੁਰੂ ਨਾਨਕ ਮਹਾਰਾਜ ਜੀ ਵਰਗੇ ਦਲੇਰ, ਫਿਲਾਸਫਰ ਅਤੇ ਸੱਚ ਦੇ ਵਪਾਰੀ ਮਹਾਂਪੁਰਖ ਦੇ ਹੀ ਹਿੱਸੇ ਆ ਸਕਦਾ ਹੈ

-ਰਮੇਸ਼ ਬੱਗਾ ਚੋਹਲਾ
#੧੩੪੮/੧੭/੧, ਗਲੀ ਨੰ: ੮ ਰਿਸ਼ੀ ਨਗਰ ਐਕਸਟੈਂਸ਼ਨ (ਲੁਧਿਆਣਾ)ਮੋਬ:੯੪੬੩੧੩੨੭੧੯


Namdhari Elibrary NamdhariElibrary@gmail.com

# ਡਾ. ਵਰਿੰਦਰ ਕੁਮਾਰ ਦਾ ਅਕਾਲ ਚਲਾਣਾ : ਇੱਕ ਸੰਗੀਤਮਈ ਜੁਗ ਦਾ ਅੰਤ

-ਡਾ. ਗੌਰੀ



ਉੱਤਰੀ ਭਾਰਤ ਦੇ ਪ੍ਰਮੁਖ ਸੰਗੀਤਕਾਰ ਅਤੇ ਭਾਰਤੀ ਸ਼ਾਸਤ੍ਰੀ ਸੰਗੀਤ ਦੇ ਵਿਦਵਾਨ ਡਾ. ਵਰਿੰਦਰ ਕੁਮਾਰ ਦੇ ਅਕਾਲ ਚੱਲਾਣਾ ਕਰ ਜਾਨ ਨਾਔਲ ਸੰਗੀਤ ਜਗਤ ਨੂੰ ਭਾਰੀ ਨੁਕਸਾਨ ਹੋਇਆ ਹੈ ਜਿਸ ਦੀ ਭਰਪਾਈ ਕਰ ਪਾਣਾ ਆਓਣ ਵਾਲੇ ਕਈ ਦਹਾਕਿਆਂ ਤੀਕ ਸੰਭਵ ਨਹੀਂ ਹੋਵੇਗਾ। ੧੪-੧੫ ਜੂਨ ਦੀ ਰਾਤ ਜਦ ਡਾ. ਵਰਿੰਦਰ ਕੁਮਾਰ ਇਸ ਜ਼ਹਾਨੇ-ਫ਼ਾਨੀ ਤੋਂ ਰੁਖਸਤ ਲੈ ਗਏ ਤਾਂ ਸੰਗੀਤ ਦੀ ਦੁਨਿਆ ਵਿਚ ਇਕ ਅਜਿਹਾ ਖਲਾਅ ਪੈਦਾ ਹੋ ਗਿਆ ਜਿਸਦੀ ਗਹਿਰਾਈ ਅਤੇ ਤੀਬਰਤਾ ਸੰਗੀਤ ਦੇ ਕਦਰਦਾਨ ਅਤੇ ਵਿਦਿਆਰਥੀ ਹੀ ਸਮਝ ਸਕਦੇ ਹਨ।

ਆਪਣੇ ਵਿਦਿਆਰਥਿਆਂ ਅਤੇ ਸ਼ਿਸ਼ਾਂ ਦੁਆਰਾ ਗੁਰੂਜੀ ਜਾਂ ਉਸਤਾਦ ਜੀ ਕਹੇ ਜਾਂਦੇ, ਡਾ. ਵਰਿੰਦਰ ਕੁਮਾਰ ਸੰਗੀਤਕਾਰਾਂ ਦੇ ਪਰਵਾਰ ਨੂੰ ਸਬੰਧ ਰਖਦੇ ਸਨ। ਓਹਨਾਂ ਦਾ ਜਨਮ ੩੧ ਮਈ ੧੯੪੫ ਨੂੰ ਲਾਇਲਪੁਰ (ਹੁਣ ਫ਼ੈਸਲਾਬਾਦ, ਪਾਕਿਸਤਾਨ ਵਿਖੇ) ਵਿੱਚ ਮਾਤਾ ਸ਼ਕੁੰਤਲਾ ਦੇਵੀ ਦੀ ਕੁਖੋਂ ਹੋਇਆ। ਓਹਨਾਂ ਦੇ ਪਿਤਾ ਪ੍ਰੋ. ਲਸ਼ਮਨ ਦਾਸ, ਜੋ ਦੇਸ਼ ਦੀ ਮੰਦਭਾਗੀ ਵੰਡ ਉਪਰੰਤ ਕਨਿਆ ਮਹਾਂਵਿਦਿਆਲਾ ਜਲੰਧਰ ਵਿੱਚ ਅਧਿਆਪਨ ਕਰਦੇ ਰਹੇ, ਇਸ ਖਿੱਤੇ ਦੇ ਕਾਲਜ ਪਧੱਰ ਦੇ ਪਹਿਲੇ ਸੰਗੀਤ ਅਧਿਆਪਕਾਂ ਵਿੱਚੋਂ ਇੱਕ ਸਨ। ਡਾ. ਕੁਮਾਰ ਨੇ ਸੰਗੀਤ ਦੀ ਤਾਲੀਮ ਆਪਣੇ ਪਿਤਾ ਤੋਂ ਹਾਸਿਲ ਕੀਤੀ ਅਤੇ ੧੯੭੪ ਵਿੱਚ ਰਾਜੇਸ਼ਵਰੀ ਕਲਾ ਸੰਗਮ, ਜੋ ਕਿ ਹੁਣ ਏ ਪੀ ਜੇ ਕਾਲਜ ਆਫ਼ ਫ਼ਾਈਨ ਆਰਟ?ਸ ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਵਿੱਚ ਸੰਗੀਤ ਅਧਿਆਪਨ ਦੀ ਸ਼ੁਰੂਆਤ ਕੀਤੀ। ਓਹਨਾਂ ਦੀ ਪ੍ਰਤਿਭਾ ਸਦਕਾ ੧੯੯੬ ਵਿੱਚ ਡਾ. ਜੀ ਐਸ ਰੰਧਾਵਾ ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅਮ੍ਰਿਤਸਰ ਨੇ ਓਹਨਾਂ ਨੂੰ ਯੂਨੀਵਰਸਿਟੀ ਵਿੱਚ ਸੰਗੀਤ ਵਿਭਾਗ ਕਾਇਮ ਕਰਨ ਲਈ ਸੱਦਿਆ। ਓਹ ਯੂਨੀਵਰਸਿਟੀ ਸੰਗੀਤ ਵਿਭਾਗ ਦੇ ਮੁਖੀ ਵੀ ਰਹੇ ਅਤੇ ੨੦੦੫ ਵਿੱਚ ਸੇਵਾ ਮੁਕਤ ਹੋਣ ਉਪਰੰਤ ਵੀ ਸੰਗੀਤ ਦੀ ਸੇਵਾ ਕਰਦੇ ਰਹੇ। ਆਪਣੇ ਅੰਤਮ ਦਿਨਾਂ ਤੀਕ ਓਹ ਸੰਗੀਤ ਦੀ ਤਾਲੀਮ ਦਿੰਦੇ ਰਹੇ ਅਤੇ ਜਿਸ ਦਿਨ ਓਹਨਾਂ ਦਾ ਦੇਹਾਂਤ ਹੋਇਆ ਓਸ ਦਿਨ ਵੀ ਓਹਨਾਂ ਨੇ ਵਿਦਿਆਰਥੀਆਂ ਨੂੰ ਰਿਆਜ਼ ਕਰਵਾਓਣ ਲਈ ਬੁਲਾਇਆ ਸੀ। ਡਾ. ਕੁਮਾਰ ਸ਼੍ਰੀ ਭੈਣੀ ਸਾਹਿਬ ਨਾਲ ਅਧਿਆਤਮਕ ਤੌਰ ਤੇ ਜੁੜੇ ਹੋਏ ਸਨ ਅਤੇ ਓਹ ਕਈ ਸਾਲਾਂ ਤੋਂ ਸ਼੍ਰੀ ਭੈਣੀ ਸਾਹਿਬ ਵਿਚ ਸੰਗੀਤ ਦੀ ਤਾਲੀਮ ਦੇਣ ਜਾ ਰਹੇ ਸਨ ਅਤੇ ਇਹ ਸਿਲਸਿਲਾ ਓਹਨਾ ਦੇ ਅੰਤਲੇ ਦਿਨਾਂ ਤੀਕ ਜਾਰੀ ਰਿਹਾ।

ਡਾ. ਕੁਮਾਰ ਦਾ ਸ਼੍ਰੀ ਭੈਣੀ ਸਾਹਿਬ ਨਾਲ ਰੂਹਾਨੀ ਸਬੰਧ ਸੀ। ਇਹ ਸਬੰਧ ਸੰਗੀਤ ਰਾਹੀਂ ਹੀ ਅਰੰਭ ਹੋਇਆ ਜਦ ੧੯੭੪ ਵਿੱਚ ਸਤਗੁਰੂ ਜਗਜੀਤ ਸਿੰਘ ਜੀ ਓਹਨਾਂ ਨੂੰ ਤੰਤ੍ਰੀ ਸਾਜਾਂ ਦੇ ਵਾਦਨ ਦੀਆਂ ਬਾਰੀਕਿਆਂ ਵਿਚ ਪਾਰੰਗਤ ਕਰਨ ਲਈ ਭਾਰਤ ਦੇ ਨਾਮਚੀਨ ਸਿਤਾਰ-ਵਾਦਕ ਉਸਤਾਦ ਵਿਲਾਯਤ ਖਾਨ ਸਾਹਿਬ ਕੋਲ ਲੈ ਕੇ ਗਏ। ਇਨਾ ਹੀ ਨਹੀ ਡਾ. ਕੁਮਾਰ ਦੀ ਤਾਲੀਮ ਅਤੇ ਰਹਿਣ ਸਹਿਨ ਦਾ ਖਰਚ ਵੀ ਸਤਗੁਰੂ ਜੀ ਨੇ ਆਪ ਕੀਤਾ। ਸਤਗੁਰੂ ਜੀ ਦੀ ਰੂਹਾਨੀ ਪ੍ਰੇਰਣਾ, ਅਸੀਮ ਕਿਰਪਾ ਅਤੇ ਸਦਾ


NamdhariElibrary NamdhariElibrary@gmail.com



ਸਹਾਈ ਅਸ਼ੀਰਵਾਦ ਅਤੇ ਉਸਤਾਦ ਵਿਲਾਯਤ ਖਾਨ ਸਾਹਿਬ ਦੀ ਡੂੰਘੀ ਤਾਲੀਮ ਸਦਕਾ ਡਾ. ਕੁਮਾਰ ਗੌਰੀਪੁਰ ਘਰਾਨੇ ਦੇ ਇਕ ਬੇਹਤਰੀਨ ਕਲਾਕਾਰ ਬਣ ਕੇ ਨਿਖਰੇ। ਡਾ. ਕੁਮਾਰ ਨੇ ਸਤਗੁਰੂ ਪ੍ਰਤਾਪ ਸਿੰਘ ਜੀ ਨੂੰ ਸਮਰਪਤ ਰਾਗ ਪ੍ਰਤਾਪਕੌਂਸ ਦੀ ਰਚਨਾ ਕੀਤੀ। ਇਸ ਤੋਂ ਅਲਾਵਾ ਓਹਨਾਂ ਨੇ ਰਾਗ ਮ੍ਰਿਦੁ ਕਲਿਆਣ ਵੀ ਰਚਿਆ ? ਸਤਗੁਰੂ ਜੀ ਦੇ ਹੁਕਮਾਨੁਸਾਰ ਓਹਨਾਂ ਨੇ ੨੦੦੧ ਵਿੱਚ ਬੈਂਕਾਕ ਥਾਇਲੈਂਡ ਵਿੱਚ ਮਿਊਜ਼ਿਕ ਕਨਸਰਟ ਵਿੱਚ ਪੇਸ਼ਕਾਰੀ ਕੀਤੀ। ਓਹਨਾਂ ਨੇ ਨਾਮਧਾਰੀ ਸੰਪ੍ਰਦਾਏ 'ਤੇ ਬਣੀ ਦਸਤਾਵੇਜੀ ਫ਼ਿਲਮ 'ਧੂੜੀ ਏਸ ਧਰਤੀ ਦੀ' ਲਈ ਸੰਗੀਤ ਵੀ ਤਿਆਰ ਕੀਤਾ। ਗੁਰੂ ਨਾਨਕ ਦੇਵ ਯੂਨੀਵਰਸਿਟੀ ਅਮ੍ਰਿਤਸਰ ਦੇ ਯੂਨੀਵਰਸਿਟੀ ਗੀਤ ਦੀ ਧੁਨ ਨੂੰ ਵੀ ਓਹਨਾਂ ਹੀ ਸਾਜ਼ਬਧ ਕੀਤਾ। ਓਹਨਾਂ ਦੀਆਂ ਕਈ ਰਚਨਾਵਾਂ ਟੀ. ਵੀ. ਸੀਰਿਅਲਜ਼ ਵਿੱਚ ਅਕਸਰ ਸੁਣੀਆਂ ਜਾ ਸਕਦੀਆਂ ਹਨ। ਡਾ. ਕੁਮਾਰ ਨੂੰ ਓਹਨਾ ਦੀ ਪ੍ਰਤਿਭਾ ਅਤੇ ਸੰਗੀਤ ਦੇ ਪ੍ਰਤੀ ਸਮਰਪਣ ਅਤੇ ਸੇਵਾ ਭਾਵ ਲਈ ਕਈ ਵਾਰ ਸਨਮਾਨਤ ਕੀਤ ਗਿਆ ਜਿਹਨਾਂ ਵਿੱਚੋਂ ਗਵਰਨਰ ਪੰਜਾਬ ਦੁਆਰਾ ਬੇਸਟ ਕਮਪੋਜ਼ਰ ਅਵਾਰਡ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਸ਼ਮਸ਼ੇਰ ਸਿੰਘ ਕਰੀਰ ਅਵਾਰਡ ਅਤੇ ਸਤਗੁਰੂ ਓਦੇ ਸਿੰਘ ਜੀ ਦੁਆਰਾ ਦਿੱਤਾ ਗਿਆ ਸਤਗੁਰੂ ਜਗਜੀਤ ਸਿੰਘ ਸਨ?ਮਾਨ ਪ੍ਰਮੁਖ ਹਨ।

ਡਾ. ਕੁਮਾਰ ਬਹੁਮੁਖੀ ਪ੍ਰਤਿਭਾ ਦੇ ਮਾਲਕ ਇਕ ਮਹਾਨ ਕਲਾਕਾਰ ਸਨ ਜੋ ਸਿਤਾਰ, ਸਰੋਦ, ਰਬਾਬ, ਦਿਲਰੁਬਾ, ਵਾਇਲਿਨ, ਮੈਂਡੋਲਿਨ, ਅਤੇ ਗਿਟਾਰ ਕੁਸ਼ਲਤਾ ਪੂਰਵਕ ਵਜਾ ਅਤੇ ਸਿਖਾ ਸਕਦੇ ਸਨ। ਇਕ ਸਮਰਪਿਤ ਅਤੇ ਕਾਬਲ ਅਧਿਆਪਕ ਡਾ. ਵਰਿੰਦਰ ਕੁਮਾਰ ਨੇ ਆਪਣੇ ਅਧਿਆਪਨ ਕਾਲ ਵਿਚ ਅਣਗਿਨਤ ਸਿਖਿਆਰਥੀਆਂ ਨੂੰ ਵਾਦਨ ਕਲਾ ਵਿੱਚ ਪ੍ਰਵੀਣ ਕੀਤਾ। ਓਹਨਾਂ ਦੇ ਸਿਖਾਏ ੫੦ ਤੋਂ ਵੱਧ ਵਿਦਿਆਰਥੀ ਅੱਜ ਅਲੱਗ- ਅਲੱਗ ਯੂਨੀਵਰਸਿਟੀਆਂ, ਕਾਲਜਾਂ ਅਤੇ ਸਕੂਲਾਂ ਵਿਚ ਅਧਿਆਪਨ ਕਰ ਰਹੇ ਹਨ। ਓਹਨਾਂ ਤੋਂ ਤਾਲੀਮ ਲੈਣ ਵਾਲਿਆਂ ਵਿਚ ਨਾ ਸਿਰਫ਼ ਅਕਾਦਮਿਕ ਬਲਕਿ ਪੇਸ਼ੇਵਰ ਅਤੇ ਸ਼ੌਕਿਆ ਸਿਖਿਆਰਥੀ ਵੀ ਸ਼ਾਮਲ ਸਨ। ਸੰਗੀਤ ਦੇ ਗਿਆਨ ਭੰਡਾਰ ਡਾ. ਵਰਿੰਦਰ ਕੁਮਾਰ ਨੇ ਵਿਦਿਆਰਥੀਆਂ ਦੀ ਇੱਕ ਵੱਡੀ ਤਾਦਾਦ ਦਾ ਐਮ. ਫ਼ਿਲ ਅਤੇ ਪੀ. ਐਚ. ਡੀ ਲਈ ਮਾਰਗਦਰਸ਼ਨ ਕੀਤਾ। ਓਹਨਾਂ ਦਾ ਸਿਖਾਓਣ ਦਾ ਢੰਗ ਬੇਹਦ ਠਰਮੇਂ ਵਾਲਾ, ਸਾਦਾ ਪਰ ਗਹਿਰਾਈਪੂਰਨ ਸੀ। ਓਹ ਖੁਦ ਵੀ ਬਹੁਤ ਰਿਆਜ਼ ਕਰਦੇ ਸਨ। ਓਹਨਾਂ ਦੇ ਬਚਪਨ ਦੇ ਸਾਥੀ ਅਤੇ ਗਹਿਰੇ ਮਿੱਤਰ ਰਾਸ਼ਟਰਪਤੀ ਅਵਾਰਡ ਜੇਤੂ ਮਾਹਿਰ ਤੰਤ੍ਰੀ ਸਾਜ਼ ਰਚਨਾਕਾਰ ਸ. ਗੁਰਦਿਆਲ ਸਿੰਘ ਦੇ ਮੁਤਾਬਕ ਰਿਆਜ਼ ਕਰਦਿਆਂ ਅਕਸਰ ਓਹ ਸਰਦੀ- ਗਰਮੀ, ਭੁੱਖ- ਪਿਆਸ ਤੱਕ ਭੁਲ ਜਾਂਦੇ ਸਨ।

ਡਾ. ਵਰਿੰਦਰ ਕੁਮਾਰ ਦੀ ਭਾਰਤੀ ਸ਼ਾਸਤ੍ਰੀ ਸੰਗੀਤ ਜਗਤ ਨੂੰ ਦੇਣ ਅਦੁੱਤੀ ਹੈ। ਓਹਨਾਂ ਦੇ ਪ੍ਰਵਾਰ ਨੇ ਓਹਨਾਂ ਦੀ ਸੰਗੀਤ ਦੀ ਵਿਰਾਸਤ ਨੂੰ ਨਾ ਸਿਰਫ਼ ਸੰਭਾਲਿਆ ਹੈ ਬਲਕਿ ਅੱਗੇ ਵੀ ਲਿਜਾ ਰਹੇ ਹਨ। ਓਹਨਾਂ ਦੇ ਸਪੁੱਤਰ ਸ਼੍ਰੀ ਸਰਸ੍ਰੁਤਸ ਅਤੇ ਸਪੁੱਤਰੀ ਡਾ. ਗੌਰੀ ਸੰਗੀਤ ਅਧਿਆਪਨ ਕਰ ਰਹੇ ਹਨ। ਓਹਨਾਂ ਦੀ ਦੂਸਰੀ ਸਪੁੱਤਰੀ ਡਾ. ਅਕਸ਼ਿਪਤਿਕਾ ਸੰਗੀਤ ਦੀ ਸਕਾਲਰ ਅਤੇ ਕੁਸ਼ਲ ਸੰਤੂਰ ਵਾਦਕ ਹੈ।

ਓਹਨਾਂ ਦੇ ਬਹੁਤ ਸਾਰੇ ਕਰੀਬੀ ਸਬੰਧੀ ਸੰਗੀਤ ਅਧਿਆਪਨ ਨਾਲ ਜੁੜੇ ਹੋਏ ਹਨ ਜਿਹਨਾਂ ਵਿਚੋਂ ਜ਼ਿਆਦਾਤਰ ਨੂੰ ਸੰਗੀਤ ਦੀ ਤਾਲੀਮ ਓਹਨਾਂ ਨੇ ਖੁਦ ਦਿੱਤੀ ਹੈ। ਡਾ. ਕੁਮਾਰ ਦੇ ਚਲੇ ਜਾਣ ਨਾਲ ਸੰਗੀਤ ਅਧਿਆਪਨ ਦਾ ਇਕ ਪੂਰਾ ਅਧਿਆਇ ਖਤਮ ਹੋ ਗਿਆ ਹੈ, ਪਰ ਆਪਣੇ ਪ੍ਰਸ਼ਿਸਕਾਂ, ਵਿਦਿਆਰਥੀਆਂ ਅਤੇ ਚਾਹੁਣ ਵਾਲਿਆਂ ਦੇ ਦਿਲਾਂ ਵਿਚ ਓਹਨਾਂ ਦੀ ਯਾਦ ਸਦਾ ਕਾਇਮ ਰਹੇਗੀ।


Namdhari Elibrary NamdhariElibrary@gmail.com

# ਮਾਤਾ ਮਣਸ ਕੌਰ ਨਮਿਤ ਅੰਤਿਮ ਅਰਦਾਸ



ਮਾਤਾ ਮਣਸ ਕੌਰ ਪਤਨੀ ਸਵ: ਸੰਤ ਹਰਬੰਸ ਸਿੰਘ ਪ੍ਰਦੇਸੀ ਚਾਨਾ ਨਮਿਤ 20 ਸੰਤਬਰ 2016 ਮੰਗਲਵਾਰ ਨੂੰ ਨਾਮਧਾਰੀ ਸਿੱਖ ਕੇਂਦਰ ਸਾਊਥਾਲ ਵਿਚ ਪਾਠ ਦਾ ਭੋਗ ਪਾਇਆ ਗਿਆ ਤੇ ਅੰਤਿਮ ਅਰਦਾਸ ਕੀਤੀ ਗਈ। ਮਾਤਾ ਜੀ 1928 ਵਿਚ ਤੁਲਸੀ ਰਾਮ ਵਿਰਦੀ ਘਰ ਔਜਲਾ (ਬਿਲਗਾ) ਜ਼ਿਲਾ ਜਲੰਧਰ ਵਿਖੇ ਜਨਮੇ। ਉਹਨਾਂ ਦਾ ਵਿਆਹ 1945 ਈ. ਵਿਚ ਨਵਾਂ ਪਿੰਡ, ਨਕੋਦਰ ਵਾਸੀ ਹਰਬੰਸ ਸਿੰਘ ਚਾਨਾ ਨਾਲ ਹੋਇਆ। ਚਾਨਾ ਜੀ 1948 ਈ. ਵਿਚ ਤਰਖਾਣੇ ਕੰਮ ਦੇ ਕਾਰੀਗਰ ਹੋਣ ਕਰਕੇ, ਕੀਨੀਆ (ਅਫਰੀਕਾ) ਆ ਕੇ ਚੰਗੀ ਰੋਟੀ ਕਮਾਉਣ ਲਗੇ ਫਿਰ ਨਕੂਰੂ ਕੰਮ ਕੀਤਾ। ਮਾਤਾ ਜੀ ਨੇ ਚੰਗੀ ਸਵਾਣੀ ਵਜੋਂ ਘਰ ਸੰਭਾਲਿਆ। ਚਾਨਾ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਨਾਮਧਾਰੀ ਬਣੇ, ਸਣੇ ਪਰਿਵਾਰ। ਸਤਿਗੁਰੂ ਜੀ ਦੇ ਹੀ ਬਚਨ "ਪ੍ਰਦੇਸੀਆ ਲਿਖਿਆ ਵੀ ਕਰ ਤੇ ਬੋਲਿਆ ਵੀ ਕਰ।" ਨੇ ਉਹਨਾਂ ਨੂੰ ਨਵੀਂ ਸੇਧ ਦਿੱਤੀ ਤੇ ਉਹ ਸੰਗਤ ਵਿਚ ਆਪਣੀ ਰਚੀ ਕਵਿਤਾ ਸੁਣਾਉਣ ਤੇ ਭਾਸ਼ਣ ਦੇਣ ਲੱਗੇ। ਬੀਬੀ ਮਣਸ ਕੌਰ ਨੇ ਸਾਧ ਸੰਗਤ ਦੀ ਸੇਵਾ ਦਾ ਸੁਖ ਮਾਣਿਆ ਤੇ ਨਾਮ ਸਿਮਰਨ ਦਾ। 1972 ਵਿਚ ਪਰਿਵਾਰ ਇੰਗਲੈਂਡ ਆ ਗਿਆ।

ਜਦ 2004 ਵਿਚ ਪ੍ਰਦੇਸੀ– ਚਾਨਾ ਜੀ ਪ੍ਰਲੋਕ ਸਿਧਾਰ ਗਏ ਤਾਂ ਮਾਤਾ ਮਣਸ ਕੌਰ ਨੇ ਕਿਸੇ ਨੂੰ ਰੋਣ ਨਾ ਦਿੱਤਾ ਕਿਉਂਕਿ ਸਤਿਗੁਰੂ ਦਾ ਹੁਕਮ ਨਹੀਂ। ਉਹ ਆਪ ਵੀ ਨਾਮ ਸਿਮਰਨ ਨਾਲ ਜੁੜ ਗਏ ਪਰ 2014 ਵਿਚ ਆਪ ਨੂੰ ਅਧਰੰਗ ਦੀ ਨਾ-ਮੁਰਾਦ ਬਿਮਾਰੀ ਨੇ ਜਕੜ ਲਿਆ। ਪਰਿਵਾਰ ਨੇ ਭਾਣਾ ਮੰਨਿਆ। 2015 ਵਿਚ ਸਤਿਗੁਰੂ ਉਦੈ ਸਿੰਘ ਜੀ ਨੇ ਆਪ ਦੇ ਲੜਕੇ ਸੰਤ ਕਿਰਪਾਲ ਸਿੰਘ ਚਾਨਾ ਘਰ ਦਰਸ਼ਨ ਦਿੱਤੇ। ਮਾਤਾ ਜੀ ਨਮਸਕਾਰ ਕਰਕੇ ਨਿਹਾਲ ਹੋ ਗਏ। ਇਸ ਸਾਲ 2016 ਵਿੱਚ ਮਾਤਾ ਜੀ ਹਸਪਤਾਲ ਦਾਖਲ ਹੋ ਗਏ, ਸਤਿਗੁਰੂ ਜੀ ਨੇ ਦਰਸ਼ਨ ਦਿੱਤੇ ਤਾਂ ਮਾਤਾ ਜੀ ਨੇ ਆਪਣੇ ਸਿਰ ਉਤੇ ਸਤਿਗੁਰੂ ਜੀ ਦਾ ਹੱਥ ਰੱਖ ਅਰਜ਼ ਕੀਤੀ ਕਸ਼ਟ ਕਟੋ। 10-12 ਦਿਨ ਬਾਅਦ ਹੀ 11 ਸਤੰਬਰ ਨੂੰ ਆਪ ਚਲਾਣਾ ਕਰ ਗਏ। ਉਸ ਦਿਨ ਤੋਂ ਹੀ ਘਰ ਸ਼ਾਮੀ ਨਿਤਨੇਮ ਹੁੰਦਾ ਰਿਹਾ ਤੇ ਸਤਿਗੁਰੂ ਜੀ ਦਾ ਟੇਪ ਕੀਤਾ ਭਾਸ਼ਣ ਸੁਣੀਦਾ ਰਿਹਾ।

20 ਸੰਤਬਰ 2016 ਨੂੰ ਮਾਤਾ ਨੂੰ ਮਾਤਾ ਜੀ ਦਾ ਸਸਕਾਰ ਕੀਤਾ ਗਿਆ ਤੇ ਉਹਨਾਂ ਦੀ ਯਾਦ ਵਿਚ ਨਾਮਧਾਰੀ ਸਿੱਖ ਕੇਂਦਰ ਸਾਊਥਾਲ (ਯੂ. ਕੇ.) ਡਾ. ਯਾਦਵਿੰਦਰ ਨੇ ਜਨਮ ਮਿਰਤੂ ਤੇ ਜ਼ਿੰਦਗੀ ਵਿਚ ਚੰਗੇ ਕੰਮ ਕਰਨ ਬਾਰੇ ਕਥਾ ਕੀਤਾ। ਜਥੇਦਾਰ ਕਮਾਲ ਸਿੰਘ ਨੇ ਮਾਂ ਦੀ ਮਮਤਾ ਦੇ ਦ੍ਰਿਸ਼ ਪੇਸ਼ ਕੀਤੇ। ਸੰਤ ਸਤਵਿੰਦਰ ਸਿੰਘ ਦੇ ਜਥੇ ਨੇ ਕਰਿਤਨ ਕੀਤਾ। ਪਹਿਲਾਂ ਗੁਰਸ਼ਰਨ ਸਿੰਘ ਸੁਰਧਰ ਦੇ ਜਥੇ ਨੇ ਸਵੇਰੇ ਘਰ ਕੀਰਤਨ ਕੀਤਾ। ਪਾਠ ਦਾ ਭੋਗ ਪਾਇਆ ਗਿਆ। ਮਾਤਾ ਜੀ ਦੇ 4 ਪੁੱਤਰਾਂ 2 ਧੀਆਂ ਦੇ ਪਰਿਵਾਰਾਂ ਵਲੋਂ ਸਾਰੀ ਸੰਗਤ ਦਾ ਧੰਨਵਾਦ ਕੀਤਾ ਗਿਆ।


NamdhariElibrary NamdhariElibrary@gmail.com

# ਭਾਈ ਲਾਲੋ ਜੀ

(ਨਿਰਵੈਰ ਸਿੰਘ ਆਰਸ਼ੀ, ਸ੍ਰੀ ਅੰਨਦਪੁਰ ਸਾਹਿਬ)

ਗੁਰੂ ਨਾਨਕ ਦਾ ਸਿੱਖ ਪਿਆਰਾ ਭਾਈ ਲਾਲੋ।
ਸੁੱਚੀਆਂ ਪ੍ਰੀਤਾਂ ਦਾ ਵਣਜਾਰਾ ਭਾਈ ਲਾਲੋ।

ਤਰਖਾਣਾਂ ਘਰ ਜਨਮ ਤੇ ਜ਼ਾਤ 'ਘਟਾਉੜਾ' ਹੈ,
ਮਾਪਿਆਂ ਦੀਆਂ ਅੱਖੀਆਂ ਦਾ ਤਾਰਾ ਭਾਈ ਲਾਲੋ।

ਰੰਗ-ਰੂਪ ਅਤੇ ਕੱਦ-ਕਾਠ ਵੀ ਸੋਹਣਾ ਹੈ,
ਲੱਕੜੀ ਦਾ ਕਾਰੀਗਰ ਭਾਰਾ ਭਾਈ ਲਾਲੋ।

ਜੇ ਵੀ ਘਾੜਤ, ਜਾਨ ਹੀ ਪਾ ਦੇਵੇ,
ਰਹਿਣ ਨਾ ਦੇਵੇ ਕੋਈ ਕਸਾਰਾ ਭਾਈ ਲਾਲੋ।

ਵਾਅਦੇ ਦਾ ਪੱਕਾ ਅਤੇ ਸਮੇਂ ਦਾ ਪਾਬੰਦ ਵੀ,
ਲਾਏ ਕਦੀ ਨਾ ਝੂਠਾ ਲਾਰਾ ਭਾਈ ਲਾਲੋ।

ਕਿਸੇ ਨਾਲ ਵੀ ਕੋਈ ਲੜਾਈ-ਝਗੜਾ ਨਾ,
ਨਾ ਕਦੀ ਕੀਤਾ ਬੋਲ-ਬੁਲਾਰਾ ਭਾਈ ਲਾਲੋ।

ਨਾਮ-ਰੰਗ ਦੀ ਕਦੇ ਖੁਮਾਰੀ ਟੁੱਟੇ ਨਾ,
ਚਲਾ ਰਿਹਾ ਭਾਵੇਂ ਰੰਦਾ, ਆਰਾ ਭਾਈ ਲਾਲੋ।

ਆਗਿਆਕਾਰੀ ਪਤਨੀ, ਪਿਆਰੀ ਧੀ ਸਦਕਾ,
ਘਰੋ ਹੀ ਪਾਇਆ ਸਵਰਗ ਨਜ਼ਾਰਾ ਭਾਈ ਲਾਲੋ।

ਜ਼ਿੰਦਗੀ ਚਾਹੇ ਗ਼ਰੀਬੀ ਦਾਹਵੇ ਚੱਲ ਰਹੀ,
ਲੋਕਾਂ ਲਈ ਬੇਬਸ, ਵੇਚਾਰਾ ਭਾਈ ਲਾਲੋ।

ਦਿਲ-ਦਰਿਆ ਸਮੁੰਦਰੋਂ ਡੂੰਘਾ ਹੈ ਐਪਰ,
ਮਸਤੀ ਵਿਚ ਵਹਿ ਰਿਹਾ ਫੁਹਾਰਾ ਭਾਈ ਲਾਲੋ।

ਏਮਨਾਬਦ 'ਚ ਆਏ ਸਤਿਗੁਰੂ ਨਾਨਕ ਜਾਂ,
ਖਿੜ ਉੱਠਿਆ ਸਾਰੇ ਦਾ ਸਾਰਾ ਭਾਈ ਲਾਲੋ।

ਬੂਹੇ 'ਤੇ ਆ ਕੇ ਜਾਂ "ਸਤਿ ਕਰਤਾਰ" ਕਿਹਾ,
ਧੰਨ-ਧੰਨ ਹੋਇਆ ਕਰ ਦੀਦਾਰਾ ਭਾਈ ਲਾਲੋ।

ਸ਼ਰਧਾ ਦੇ ਨਾਲ ਮੱਥਾ ਟੇਕਿਆ ਚਰਨਾਂ 'ਤੇ,
ਪਾ ਲਿਆ ਹੈ ਜਿਵੇਂ ਤਖ਼ਤ ਹਜ਼ਾਰਾ ਭਾਈ ਲਾਲੋ।

ਸੋਚ ਰਿਹਾ ਹੈ ਕਿਸ ਬਿਧ ਸੇਵ ਕਮਾਵਾਂ ਮੈਂ,
ਮੈਂ ਜ਼ਾਤੀ ਦਾ ਨੀਵਾਂ, ਵੇਚਾਰਾ ਭਾਈ ਲਾਲੋ।

ਪੋਚਾ-ਪਾਚੀ ਕਰਨ ਜਾਂ ਲੱਗਾ ਵੇਹੜੇ ਦੀ,
ਟੋਕਿਆ ਬਾਬੇ- "ਇਹ ਕੀ ਕਾਰਾ? ਭਾਈ ਲਾਲੋ।"

"ਤੇਰੇ, ਮੇਰੇ, ਸਭ ਵਿਚ, ਇਕੋ ਜੋਤ ਜਦੋਂ,
ਹਰ ਥਾਂ ਇਕੋ ਦਾ ਹੀ ਪਸਾਰਾ ਭਾਈ ਲਾਲੋ।

ਕੋਈ ਉੱਚਾ-ਨੀਵਾਂ, ਵੱਡਾ-ਛੋਟਾ ਨਹੀਂ,
ਹਰ ਥਾਂ ਉਸੇ ਦਾ ਵਰਤਾਰਾ ਭਾਈ ਲਾਲੋ।

ਰੱਬ ਦੇ ਦਰ-ਘਰ, ਜ਼ਾਤ-ਪਾਤ ਦੇ ਝੇੜੇ ਨਾ,
ਕਰਮਾਂ ਉਤੇ ਹੋਏ ਨਿਤਾਰਾ ਭਾਈ ਲਾਲੋ।

ਉਸ ਦੀ ਖ਼ਲਕਤ ਤਾਈਂ ਜਿਹੜਾ ਪਿਆਰ ਕਰੇ,
ਰੱਬ ਨੂੰ ਵੀ ਹੈ ਉਹੋ ਪਿਆਰਾ ਭਾਈ ਲਾਲੋ।

ਸਾਨੂੰ ਤੇਰੀ ਸ਼ਰਧਾ ਖਿੱਚ ਲਿਆਈ ਹੈ,
ਸਿਦਕ ਵੀ ਤੇਰਾ ਅਪਰ-ਅਪਾਰਾ ਭਾਈ ਲਾਲੋ।

ਸਿੱਖੀ ਮਾਰਗ ਤਾਈਂ ਖ਼ੂਬ ਪਛਾਣ ਲਿਆ,
ਬਣ ਕੇ ਤੂੰ ਸੇਵਕ ਸਚਿਆਰਾ ਭਾਈ ਲਾਲੋ।

ਤੇਰੇ ਘਰ ਵਿੱਚ ਆਣ ਜੋ ਆਨੰਦ ਮਿਲਦਾ ਹੈ,
ਮਹਿਲਾਂ ਵਿਚ ਨਾ ਮਿਲੇ ਨਜ਼ਾਰਾ ਭਾਈ ਲਾਲੋ।

ਤੇਰੇ ਰੁੱਖੇ-ਸੁੱਖੇ ਭੋਜਨ ਵਿਚ ਜਾਪੇ,
ਵਗਦੀ ਅੰਮ੍ਰਿਤ ਦੀ ਰਸ-ਧਾਰਾ ਭਾਈ ਲਾਲੋ।"

ਗਲਵੱਕੜੀ ਵਿਚ ਲਿਆ ਜਾਂ ਬਾਬੇ ਨਾਨਕ ਨੇ,
ਧੰਨ-ਧੰਨ ਹੋ ਗਿਆ ਗੁਰੂ ਸੰਵਾਰਾ ਭਾਈ ਲਾਲੋ।

ਕਾਫ਼ੀ ਸਮਾਂ ਬਿਤਾਇਆ ਏਥੇ ਸਤਿਗੁਰ ਨੇ,
ਛਕਿਆ ਖ਼ੂਬ ਸੀ ਨਾਮ ਭੰਡਾਰਾ ਭਾਈ ਲਾਲੋ।

ਰਾਗ ਤਿਲੰਗ 'ਚ ਧੁਰ ਕੀ ਬਾਣੀ ਗਾਈ ਜੋ,
ਸੱਤ ਵੇਰ ਨਾਂ ਆਇਆ ਪਿਆਰਾ ਭਾਈ 'ਲਾਲੋ'।

ਵੇਖੋ ਕਿਤਨਾ ਮਾਣ ਬਖ਼ਸ਼ਿਆ ਸੇਵਕ ਨੂੰ,
"ਅਰਸ਼ੀ" ਆਖੋ ਧੰਨ ਧੰਨ ਪਿਆਰਾ ਭਾਈ ਲਾਲੋ।


Namdhari Elibrary NamdhariElibrary@gmail.com

# ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ

—ਗੁਰਦੀਸ਼ ਕੌਰ ਗਰੇਵਾਲ

ਜਦੋਂ ਵਾੜ ਖੇਤ ਨੂੰ ਹੀ ਵੱਢ-ਵੱਢ ਖਾਣ ਲੱਗੇ,
ਕਿਰਤੀਆਂ ਤੇ ਕਾਮਿਆਂ ਦੀ ਪੁੱਛੇ ਕੋਈ ਬਾਤ ਨਾ।
ਜਦੋਂ ਸਰਮਾਏਦਾਰੀ ਆਪਣਾ ਹੀ ਭਲਾ ਲੋਚੇ,
ਪਰਜਾ ਨਿਮਾਣੀ ਦੀ ਤਾਂ ਜਾਣੇ ਕੋਈ ਜਾਤ ਨਾ।

ਔਰਤ ਨੂੰ ਜਦ ਲੋਕੀ ਪੈਰ ਦੀ ਸੀ ਜੁੱਤੀ ਕਹਿੰਦੇ,
ਕੁੜੀਆਂ ਦੇ ਹਿੱਸੇ ਆਵੇ ਵਿਦਿਆ ਦੀ ਦਾਤ ਨਾ।
ਖੁਸ਼ਾਮਦੀ ਫਰੰਗੀਆਂ ਦੇ ਸਾਂਭ ਜਗੀਰਾਂ ਬੈਠੇ,
ਦੇਸ਼ ਭਗਤਾਂ ਦੇ ਵਲ ਪਾਵੇ ਕੋਈ ਝਾਤ ਨਾ।

ਆਪ ਸਰਕਾਰ ਜਦੋਂ ਜ਼ਾਲਮ ਦਾ ਰੂਪ ਧਾਰੇ,
ਇਕ ਯੁੱਗ ਪੁਰਸ਼ ਉਦੋਂ ਜੱਗ ਨੂੰ ਹੈ ਤਾਰਦਾ।
ਕਰਾਂ ਮੈਂ ਬਿਆਨ ਕਿਵੇਂ ਤੁੱਛ ਜਿਹੀ ਕਲਮ ਮੇਰੀ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ

ਔਰਤ ਦੀ ਜਦ ਲੋਕੀਂ , ਗੁੱਤ ਪਿੱਛੇ ਮੱਤ ਕਹਿੰਦੇ,
ਸਤਿਗੁਰੂ ਔਰਤਾਂ ਨੂੰ ਦੇਣ ਸੂਬੇ ਦਾਰੀਆਂ।
ਦਾਜ ਤੇ ਵੀ ਰੋਕ ਲਾਈ, ਵਿਧਵਾ ਵਿਆਹ ਕੀਤੇ,
ਤੋੜੀਆਂ ਸੀ ਕੁੜੀਮਾਰਾਂ ਨਾਲ ਨਾਤੇਦਾਰੀਆਂ।

ਸਮੂਹਕ ਵਿਆਹਾਂ ਦੀਆਂ ਕਰਕੇ ਮਿਸਾਲਾਂ ਕਾਇਮ,
ਖਰਚੇ ਫਜ਼ੂਲ ਦੀਆਂ ਰਸਮਾਂ ਨਕਾਰੀਆਂ।
ਔਰਤ ਦੀ ਸਿੱਖਿਆ ਨੂੰ ਲਾਜ਼ਮੀ ਕਰਾਰ ਦੇ ਕੇ,
'ਪ੍ਰਯੋਗ' ਅਖੰਡਪਾਠਾਂ 'ਚ ਬਣਾਈਆਂ ਹਿੱਸੇਦਾਰੀਆਂ।

ਸਤਿਗੁਰਾਂ ਰਹਿਨੁਮਾਈ ਕੀਤੀ ਸਿੱਖ ਪੰਥ ਦੀ ਏ,
ਉੱਚਾ ਮਾਣ ਹੋਇਆ ਨਾਮਧਾਰੀ ਦਰਬਾਰ ਦਾ।
ਉੱਚੀ ਸੁੱਚੀ ਸੇਧ ਜਿਸ ਦਿੱਤੀ ਹੈ ਸਮਾਜ ਤਾਈ;
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਮਾਤ-ਭੂਮੀ, ਮਾਤ-ਭਾਸ਼ਾ ਬਹੁਤ ਹੀ ਪਿਆਰੀ ਇਨ੍ਹਾਂ,
ਸਾਹਿਤ ਤੇ ਕਲਾ ਦਾ ਵੀ ਪੂਰਾ ਸਤਿਕਾਰ ਏ।

'ਸਤਿਜੁਗ' ਪਰਚਾ ਮਿਆਰੀ ਅਠਾਸੀ ਸਾਲਾਂ ਤੋਂ ਏ,
ਰਸਾਲਾ 'ਵਰਿਆਮ' ਵੀ ਗਿਆਨ ਦਾ ਭੰਡਾਰ ਏ।

ਕਵੀ ਅਤੇ ਸਾਹਿਤਕਾਰ ਨਾਮਧਾਰੀ ਪੈਦਾ ਕੀਤੇ,
ਖੇਡਾਂ ਤੇ ਸੰਗੀਤ ਨੂੰ ਵੀ ਕਰਦੇ ਪਿਆਰ ਏ।
ਸਿਆਸਤ ਹੰਗਾਮਿਆਂ ਤੋਂ ਸਦਾ ਇਹ ਉਤਾਂਹ ਰਹਿੰਦੇ,
ਥਾਂਈ ਥਾਂਈ ਜਪ-ਪ੍ਰਯੋਗ ਬੇ-ਸ਼ੁਮਾਰ ਏ।

ਉੱਚੀ ਸ਼ਖਸੀਅਤ ਵਾਲਾ ਸਾਦਗੀ ਦਾ ਪਹਿਨ ਜਾਮਾ,
ਸਿਮਰਨ ਬੰਦਗੀ 'ਚ ਜ਼ਿੰਦਗੀ ਗੁਜ਼ਾਰਦਾ।
ਸੇਵਾ ਤੇ ਤਿਆਗ ਵਾਲਾ, ਪਰਉਪਕਾਰ ਵਾਲਾ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਸੰਨ ਸੰਤਾਲੀ ਜਦੋਂ ਦੇਸ਼ ਦੀ ਸੀ ਵੰਡ ਹੋਈ।
ਲਹੂ ਤੇ ਲੁਹਾਨ ਹੋਇਆ ਭਾਰਤ ਮਹਾਨ ਏ।
ਉੱਜੜੇ ਹੋਏ ਲੋਕਾਂ ਤਾਈਂ ਮੁੜ ਤੋਂ ਵਸਾਵਣੇ ਲਈ,
ਨਾਮਧਾਰੀਆਂ ਹੀ ਦਿੱਤਾ ਪੂਰਨ ਧਿਆਨ ਏ।

ਉਜਾੜਾਂ 'ਚ ਬਹਾਰਾਂ ਜੀਵਨ ਨਗਰ ਰੁਸ਼ਨਾ ਦਿੱਤਾ,
ਕੌਚਿਆਂ ਦੇ ਤਾਈ ਦਿੱਤਾ ਮਹਿਲਾਂ ਵਰਦਾਨ ਏ।
ਪਰਜਾ ਤੇ ਸ਼ਾਸਕਾਂ 'ਚ ਕੰਮ ਕਰੇ ਕੜੀ ਵਾਲਾ,
ਸੱਚ ਇਨਸਾਫ ਦਾ ਵੀ ਕਰਦੇ ਸਨਮਾਨ ਏ।

ਸੇਵਾ ਦੀਨ ਦੁਖੀਆਂ ਦੀ ਸਿੱਖੀ ਦਾ ਉਸਾਰ ਮਹਿਲ,
ਦਰਦ ਮਨੁੱਖਤਾ ਦਾ ਸੀਨੇ ਤੇ ਸਹਾਰਦਾ।
ਮਹਿਮਾ 'ਗੁਰਦੀਸ਼' ਤੇਰੀ ਕਰੇ ਤਾਂ ਬਿਆਨ ਕਿਵੇਂ ?
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ

*੧-ਸੀ ਮਾਡਲ ਗਰਾਮ, ਲੁਧਿਆਣਾ ੧੪੧੦੦੨,*
*ਮੋ. ੯੮੭੨੮-੬੦੪੮੮*


Namdhari Elibrary NamdhariElibrary@gmail.com

# ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ

—ਜੋਗਿੰਦਰ ਸਿੰਘ ਕੰਗ

ਸਾਲ ਉਨਤਾਲੀਵੇਂ ਬੈਠੇ ਗੁਰ-ਗੱਦੀ ਉੱਤੇ
ਗੁਰੂ ਜਗਜੀਤ ਕੀਤਾ ਕੰਮ ਉਪਕਾਰ ਦਾ।

ਰਾਜ ਦਰਬਾਰ ਵੀ ਵਿਰੋਧੀ ਉਦੋਂ ਕੂਕਿਆਂ ਸੀ
ਪਰ ਪੰਥ ਵਾਲਾ ਕੰਮ ਕੀਤਾ ਗੁਰਾਂ ਬੇ-ਸ਼ੁਮਾਰ ਦਾ।

ਨੂਰੀ ਦਾਤਾਰ ਨੇ ਜਗ ਨੂਰੋ ਨੂਰ ਕੀਤਾ
ਛੇ ਖੰਡਾਂ ਤਾਂਈ ਜਾ ਸਤਿਗੁਰੂ ਠਾਰਦਾ।

ਨਾਮ ਇਸ਼ਨਾਨ ਦਾਨ ਸ਼ਬਦ ਨੇ ਗੂੰਜ ਉੱਠੇ
ਚਮਕਿਆ ਏ ਨਾਂ ਨਾਮਧਾਰੀ ਦਰਬਾਰ ਦਾ।

ਭੈਣੀ ਸਾਹਿਬ ਮੰਦਰ ਤੇ ਬਿਲਡਿੰਗਾਂ ਉਸਾਰ ਉਹਨਾਂ
ਕੀਤਾ ਵੱਡਾ ਰੁਤਬਾ ਭੈਣੀ ਦੇ ਦੁਆਰ ਦਾ।

ਸਾਰੇ ਜਗ ਤਾਂਈਂ ਪਿਆ ਰਹਿਮਤਾਂ ਉਹ ਵੰਡਦਾ ਏ
ਗੁਰੂ ਜਗਜੀਤ ਮੀਤ ਸਾਰੇ ਸੰਸਰਾ ਦਾ।

***

ਨਵੀਂ ਏ ਨੁਹਾਰ ਸੇਧ ਦਿੱਤੀ ਜੀਵਨ ਨਗਰ ਤਾਂਈਂ
ਸੜਕਾਂ ਤੇ ਮਾਰਗ ਬੜੇ ਸੁੰਦਰ ਬਣਵਾਏ ਨੇ।

ਦਲਦਲ ਤੇ ਬੰਜਰ ਜ਼ਮੀਨਾਂ ਨੂੰ ਆਬਾਦ ਕਰ
ਮਾਲੀ ਬਣ ਬਾਗੀਂ ਗੁਲਜ਼ਾਰ ਖਿੜਾਏ ਨੇ।

ਲਹਿਰਾਉਂਦੀਆਂ ਫਸਲਾਂ ਤੇ ਮਿੱਟੀ ਅੱਜ ਸੋਨਾ ਬਣੀ
ਬੇ-ਜ਼ਮੀਨਿਆਂ ਤੋਂ ਕਿਵੇਂ ਮਾਲਕ ਬਣਾਏ ਨੇ।

ਨਗਰ ਵਸਾਏ ਸਕੂਲ ਕਾਲਿਜ ਵੀ ਖੋਲ੍ਹ ਦਿੱਤੇ
ਵਿੱਦਿਆ ਦੇ ਚਾਨਣ 'ਚ ਪੰਥ ਰੁਸ਼ਨਾਏ ਨੇ।

ਚੰਗੀਆਂ ਨਸਲਾਂ 'ਚ ਮੱਝਾਂ ਅਤੇ ਗਊਆਂ ਰੱਖ
ਜਾਪੇ ਰੂਪ ਧਾਰ ਆਇਆ ਕ੍ਰਿਸ਼ਨ ਮੁਰਾਰ ਦਾ।

'ਗੋਪਾਲ ਰਤਨ' ਮਿਲਿਆ ਏ ਇਹਨਾਂ ਨੂੰ ਖ਼ਿਤਾਬ ਵੱਡਾ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

***

ਸਾਦਗੀ ਸੰਜਮ ਸਵੱਛਤਾ ਦੇ ਅਲੰਬਰਦਾਰ
ਚਰਨ ਛੋਹ ਜਿਸ ਦੀ ਪਾਰਸ ਸਮਾਨ ਏ।

ਸਚਮੁੱਚ ਰਹਿਬਰ ਏ ਸਾਰੀ ਹੀ ਮਨੁੱਖਤਾ ਦਾ
ਕੱਟਦਾ ਚਉਰਾਸੀ ਜਿਹਦਾ ਦਰਸ ਮਹਾਨ ਏ।

ਲੀਲ੍ਹਾ ਏ ਬੇਅੰਤ ਉਹਦੀ ਜਾਣਦੀ ਲੋਕਾਈ ਸਾਰੀ
ਨਾਮ-ਬਾਣੀ ਉਸ ਦਾ ਸਦੀਵੀ ਵਿਆਖਿਆਨ-ਏ।

ਸਾਰੇ ਸੰਸਾਰ ਵਿਚੋਂ ਰੁਤਬਾ ਮਹਾਨ ਉਹਦਾ
ਜੀਵ-ਜੰਤ ਸਭ ਦਾ ਉਹ ਕਰੇ ਕਲਿਆਣ ਏ।

ਝੋਲੀਆਂ ਨੂੰ ਨਕੋ ਨਕ ਭਰ ਦਿੰਦਾ ਝਟ-ਪਟ
ਖੋਲ੍ਹਦਾ ਏ ਦਰ ਜਦੋਂ ਰਹਿਮਤ-ਭੰਡਾਰ ਦਾ

ਮਾਲਕ ਬ੍ਰਹਿਮੰਡ ਦਾ ਏ, ਮਾਣ ਏ ਮਨੁੱਖਤਾ ਦਾ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ

***

ਸੂਰਜ ਤੇ ਚੰਨ ਤਾਰੇ ਸੱਭੇ ਇਹਦੇ ਹੁਕਮ ਵਿਚ
ਕੌਤਕ ਅਲੌਕਿਕ ਰਚਾਏ ਸਤਿਗੁਰੂ ਜੀ

ਸੁੱਕੀ ਤਕਦੀਰ ਦਿਆਂ ਕਾਨਿਆਂ ਤੇ ਖੇੜਾ ਆਵੇ
ਜਦ ਮਿਹਰ ਵਾਲੀ ਨਜ਼ਰ ਮਿਲਾਏ ਸਤਿਗੁਰੂ ਜੀ।

ਸਾਹਿਤਕਾਰਾਂ ਕਵੀਆਂ ਰਾਗੀਆਂ ਖਿਡਾਰੀਆਂ ਨੂੰ
ਪਿਆਰ ਸਨਮਾਨ ਵੀ ਦਿਵਾਏ ਸਤਿਗੁਰੂ ਜੀ।

ਵਿਸ਼ਵ ਪੰਜਾਬੀ ਤੇ ਅਮਨ-ਕਾਨਫਰੰਸਾ ਤਾਈਂ
ਸਦਾ ਚਲ ਆਪ ਰਹਿਨੁਮਾਏ ਸਤਿਗੁਰੂ ਜੀ।

ਲੀਲ੍ਹਾ ਏ ਬੇਅੰਤ ਨਾ ਅੰਤ ਕੋਈ ਪਾ ਸਕੇ
ਡੁੱਬਿਆਂ ਦੇ ਬੇੜੇ ਗੁਰੂ ਸਦਾ ਹੀ ਇਹ ਤਾਰਦਾ।

"ਕੰਗ" ਦੀ ਨਿਮਾਣੀ ਕਲਮ ਚੋਜ ਲਿਖ ਸਕਦੀ ਨਾ
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ


Namdhari Elibrary NamdhariElibrary@gmail.com

# ਖ਼ਬਰਨਾਮਾ

## ਅੰਤਰਰਾਸ਼ਟਰੀ ਮੈਡੀਕਲ ਸਾਇੰਸ ਅਕੈਡਮੀ ਵੱਲੋਂ

*-ਡਾ. ਹਰਸ਼ਿੰਦਰ ਕੌਰ ਨੂੰ ਫੈਲੋਸ਼ਿਪ ਪ੍ਰਦਾਨ*

ਅੰਤਰਰਾਸ਼ਟਰੀ ਮੈਡੀਕਲ ਸਾਇੰਸਿਸ ਅਕੈਡਮੀ (ਇਮਸਾ), ਜੋ ਜਨੇਵਾ ਦੀ ਕਾਊਂਸਲ ਫੌਰ ਇੰਟਰਨੈਸ਼ਨਲ ਆਰਗੇਨਾਈਜੇਸ਼ਨ ਆਫ ਮੈਡੀਕਲ ਸਾਇੰਸਿਸ ਅਤੇ ਰਾਇਲ ਕਾਲਜ ਆਫ਼ ਫਿਜ਼ੀਸ਼ੀਅਨ ਇੰਗਲੈਂਡ ਨਾਲ ਜੁੜੀ ਸੰਸਥਾ ਹੈ, ਵੱਲੋਂ ਡਾ. ਗੁਰਪਾਲ ਸਿੰਘ ਤੇ ਡਾ. ਹਰਸ਼ਿੰਦਰ ਕੌਰ ਪਟਿਆਲਾ ਨੂੰ ਮਾਦਾ ਭਰੂਣ ਹੱਤਿਆ ਉੱਤੇ ਕਈ ਸਾਲ ਕੀਤੀ ਰਿਸਰਚ ਸਦਕਾ ਅੰਤਰਰਾਸ਼ਟਰੀ ਫੈਲੋਸ਼ਿਪ ਪ੍ਰਦਾਨ ਕੀਤੀ ਜਾ ਰਹੀ ਹੈ।

ਇਸ ਕਾਨਫਰੰਸ ਵਿਖੇ ਦੋਨਾਂ ਡਾਕਟਰਾਂ ਵੱਲੋਂ ਪੇਪਰ ਵੀ ਪੜ੍ਹਿਆ ਜਾਣਾ ਹੈ ਜਿਸ ਵਿਚ ਦੁਨੀਆ ਦੇ ਇਕ ਅਨੋਖੇ ਕੇਸ ਬਾਰੇ ਦੱਸਿਆ ਜਾਵੇਗਾ ਜੋ ਪੂਰੀ ਦੁਨੀਆ ਵਿਚ ਗਿਣੇ ਚੁਣੇ ਹੀ ਹਨ। ਅਜਿਹੇ ਕੇਸਾਂ ਨਾਲ ਮਨੁੱਖੀ ਸਰੀਰ ਉੱਤੇ ਹੋਰ ਖੋਜਾਂ ਦੀਆਂ ਸੰਭਾਵਨਾਵਾਂ ਖੁੱਲਦੀਆਂ ਹਨ ਤੇ ਨਵੇਂ ਪਹਿਲੂਆਂ ਉੱਤੇ ਜਾਣਕਾਰੀ ਵੀ ਮਿਲਦੀ ਹੈ।

ਇਹ ਸਲਾਨਾ ਫਾਨਫਰੰਸ ਇੰਗਲੈਂਡ ਦੇ ਰਾਇਲ ਕਾਲਜ ਆਫ਼ ਫਿਜ਼ੀਸ਼ੀਅਨ ਐਂਡ ਸਰਜਨ ਵੱਲੋਂ ਅਕੈਡਮੀ ਨਾਲ ਰਲ ਕੇ ਮੌਰੀਸ਼ੀਅਸ ਵਿਖੇ 8 ਅਕਤੂਬਰ 2016 ਨੂੰ ਕੀਤੀ ਜਾ ਰਹੀ ਹੈ, ਜਿੱਥੇ ਦੁਨੀਆ ਭਰ ਵਿੱਚੋਂ ਅਨੇਕ ਚੋਟੀ ਦੇ ਡਾਕਟਰ ਸ਼ਾਮਲ ਹੋ ਰਹੇ ਹਨ।

ਅਮਰੀਕਾ ਦੇ ਮਸ਼ਹੂਰ ਮੇਓ ਕਲਿਨਿਕ ਤੋਂ ਖ਼ੁਰਾਕ ਸਪੈਸ਼ਲਿਸਟ ਤੇ ਵੱਖੋ-ਵੱਖ ਮੁਲਕਾਂ ਦੇ ਚੋਟੀ ਦੇ 200 ਤੋਂ ਵੱਧ ਡਾਕਟਰ ਇਸ ਕਾਨਫਰੰਸ ਵਿਚ ਪੇਪਰ ਪੜ੍ਹਨ ਲਈ ਸ਼ਾਮਲ ਹੋ ਰਹੇ ਹਨ।

ਇਸ ਕਾਨਫਰੰਸ ਵਿਖੇ ਸ਼ੱਕਰ ਰੋਗੀਆਂ ਦੇ ਇਲਾਜ ਬਾਰੇ ਨਵੀਆਂ ਕਾਢਾਂ ਬਾਰੇ ਜ਼ਿਕਰ ਕੀਤਾ ਜਾਣਾ ਹੈ ਅਤੇ ਖ਼ੁਰਾਕ ਰਾਹੀਂ ਸਰੀਰ ਨੂੰ ਤੰਦਰੁਸਤ ਰੱਖਣ ਬਾਰੇ ਨਵੀਂ ਜਾਣਕਾਰੀ ਵੀ ਦਿੱਤੀ ਜਾਣੀ ਹੈ। ਵੱਖੋ-ਵੱਖ ਮੁਲਕਾਂ ਵਿੱਚੋਂ ਮੈਡੀਕਲ ਦੇ ਵਿਦਿਆਰਥੀ ਵੀ ਨਵੀਂ ਜਾਣਕਾਰੀ ਹਾਸਲ ਕਰਨ ਲਈ ਇਸ ਕਾਨਫਰੰਸ ਵਿਚ ਸ਼ਾਮਲ ਹੋ ਰਹੇ ਹਨ।

ਡਾ. ਹਰਸ਼ਿੰਦਰ ਕੌਰ ਤੇ ਡਾ. ਗੁਰਪਾਲ ਸਿੰਘ ਵੱਲੋਂ ਦੱਸੇ ਜਾ ਰਹੇ ਕੇਸ ਦੇ ਦਿਮਾਗ਼ ਦੀ ਨਾੜੀ, ਦਿਲ, ਗੁਰਦੇ ਤੇ ਹੋਰ ਕਈ ਤਰ੍ਹਾਂ ਦੇ ਜਮਾਂਦਰੂ ਨੁਕਸ ਦੇ ਮਿਸ਼ਰਨ ਬਾਰੇ ਚਾਨਣਾ ਪਾਇਆ ਜਾਣਾ ਹੈ ਕਿ ਕਿਵੇਂ ਮਾਂ ਦੇ ਢਿੱਡ ਅੰਦਰ ਭਰੂਣ ਦੇ ਅੰਗਾਂ ਦੇ ਬਣਨ ਸਮੇਂ ਰਤਾ ਕੁ ਗੜਬੜੀ ਨਾਲ ਹੀ ਇਨਸਾਨੀ ਸਰੀਰ ਉੱਤੇ ਕਹਿਰ ਢਹਿ ਪੈਂਦਾ ਹੈ।

ਜ਼ਿਕਰਯ ਨਮਾਨ ਮਿਲ ਚੁੱਕਿਆ ਹੈ।

ਫੋਨ ਨੰ: 0175-2216783

## ਤਾਲਕਟੋਰਾ ਸਟੇਡੀਅਮ ਦਿਲੀ ਵਿਖੇ ਪੰਜ ਨਾਮਧਾਰੀ ਸ਼ਹੀਦਾਂ ਦੇ ਪਰਿਵਾਰਾਂ ਦਾ ਦਿੱਲੀ ਸਰਕਾਰ ਵਲੋਂ ਸਨਮਾਨ

ਸ਼ਹੀਦ ਭਗਤ ਸਿੰਘ ਦੇ 110 ਵੇਂ ਜਨਮ ਦਿਨ ਦੇ ਅਵਸਰ 'ਤੇ ਦਿੱਲੀ ਸਰਕਾਰ ਵਲੋ ਤਾਲਕਟੋਰਾ ਸਟੇਡੀਅਮ ਵਿਖੇ



*ਤਾਲਕਟੋਰਾ ਸਟੇਡੀਅਮ ਨਵੀਂ ਦਿੱਲੀ ਵਿਖੇ ਸ਼ਹੀਦ ਭਗਤ ਸਿੰਘ ਦੇ 110 ਸਾਲਾ ਜਨਮ ਦਿਨ 'ਤੇ ਦਿੱਲੀ ਸਰਕਾਰ ਵਲੋ ਕੀਤੇ ਗਏ ਸ਼ਹੀਦ ਉਤਸਵ 'ਤੇ 5 ਨਾਮਧਾਰੀ ਸ਼ਹੀਦਾਂ ਦੇ ਪੰਜ ਜੀਅ ਨੂੰ ਸਨਮਾਨਤ ਕੀਤਾ ਗਿਆ*


NamdhariElibrary NamdhariElibrary@gmail.com

ਸ਼ਹੀਦ-ਉਤਸਵ ਪ੍ਰੋਗਰਾਮ ਕੀਤਾ ਗਿਆ। ਇਸ ਮੌਕੇ ਸਰਕਾਰ ਵਲੋਂ ਸ਼ਹੀਦਾਂ ਦੇ ਪਰਿਵਾਰਾਂ ਦਾ ਸਨਮਾਨ ਕੀਤਾ ਗਿਆ। ਇਸ ਪ੍ਰੋਗਰਾਮ ਵਿਚ ਪੰਜ ਨਾਮਧਾਰੀ ਸ਼ਹੀਦਾਂ ਦੇ ਪਰਿਵਾਰਾਂ ਦੇ 5 ਜਣਿਆਂ ਦਾ ਸਨਮਾਨ ਕੀਤਾ ਗਿਆ।

ਇਹ ਪੰਜ ਸਨ—

1. ਸ. ਗੁਰਮੇਲ ਸਿੰਘ ਗਰੇਵਾਲ, ਪਿੰਡ ਸਕਰੌਦੀ ਜ਼ਿਲਾ ਸੰਗਰੂਰ ਤੋਂ (ਮਲੇਰਕੋਟਲਾ ਸਾਕੇ ਦੇ ਸ਼ਹੀਦ ਲਹਿਣਾ ਸਿੰਘ ਦੇ ਪਰਿਵਾਰ ਵਿਚੋਂ)

2. ਸ. ਜਗਦੀਸ਼ ਸਿੰਘ ਨਹਿਲ ਪਿੰਡ ਗਗੜਪੁਰ ਜ਼ਿਲ੍ਹਾ ਸੰਗਰੂਰ ਤੋਂ (ਮਲੇਰਕੋਟਲਾ ਸਾਕੇ ਦੇ ਸ਼ਹੀਦ ਪ੍ਰੇਮ ਸਿੰਘ ਦੇ ਪਰਿਵਾਰ ਵਿਚੋਂ

3. ਸ. ਰਣਜੀਤ ਸਿੰਘ ਚਾਨਾ ਸ੍ਰੀ ਭੈਣੀ ਸਾਹਿਬ (ਮਲੇਰਕੋਟਲਾ ਸਾਕੇ ਦੇ ਸ਼ਹੀਦ ਬਿਸ਼ਨ ਸਿੰਘ, ਸ਼ਹੀਦ ਸਦਾ ਸਿੰਘ ਤੇ ਸ਼ਹੀਦ ਹਰਨਾਮ ਸਿੰਘ ਰੜ ਵਾਲਿਆਂ ਦੇ ਪਰਿਵਾਰ ਵਿਚੋਂ)

4. ਸ. ਸਤਵਿੰਦਰ ਸਿੰਘ ਪੰਨਵ ਦਿਲੀ ਤੋਂ (ਅੰਮ੍ਰਿਤਸਰ ਸਾਕੇ ਦੇ ਸ਼ਹੀਦ ਲਹਿਣਾ ਸਿੰਘ ਦੇ ਪਰਿਵਾਰ ਵਿਚੋਂ)

5. ਸ. ਕਾਬਲ ਸਿੰਘ ਸ੍ਰੀ ਭੈਣੀ ਸਾਹਿਬ ਤੋਂ (ਅੰਮ੍ਰਿਤਸਰ ਸਾਕੇ ਦੇ ਸ਼ਹੀਦ ਬੀਹਲਾ ਸਿੰਘ ਸੰਧੂ ਨਾਰਲੀ ਦੇ ਪਰਿਵਾਰ ਵਿਚੋਂ)

ਸ੍ਰੀ ਸਤਿਗੁਰੂ ਜੀ ਤੋਂ ਪਰਵਾਨਗੀ ਲੈ ਕੇ ਸੂਬਾ ਸੁਰਿੰਦਰ ਕੌਰ ਖਰਲ ਅਤੇ ਸੰਤ ਭਗਵੰਤ ਸਿੰਘ ਇਨ੍ਹਾਂ ਨੂੰ ਦਿੱਲੀ ਨਾਲ ਲੈ ਕੇ ਆਏ। ਇਹ ਸਾਰੇ ਪ੍ਰੋਗਰਾਮ ਸ. ਗੁਰਭੇਜ ਸਿੰਘ ਗੁਰਾਇਆ (ਸਕੱਤਰ ਪੰਜਾਬੀ ਸਾਹਿਤ ਅਕੈਡਮੀ ਦਿੱਲੀ) ਦੇ ਉੱਦਮ ਸਦਕਾ ਹੋਇਆ। ਫੋਟੋਗ੍ਰਾਫੀ ਦਾ ਸਾਰਾ ਕੰਮ ਸੰਤ ਭਗਵੰਤ ਸਿੰਘ ਨੇ ਕੀਤਾ।

ਦਾਨ ਤੋਂ ਵੱਡਾ ਕੋਈ ਹੋਰ ਧਰਮ ਨਹੀਂ ਹੈ। ਸਭ ਤੋਂ ਨੀਚ ਮਨੁੱਖ ਉਹ ਹੈ ਜਿਸਦਾ ਹੱਥ ਸਦਾ ਆਪਣੀ ਤਰਫ਼ ਰਹਿੰਦਾ ਹੈ। ਅਤੇ ਜੋ ਆਪਣੇ ਲਈ ਹੀ ਸਾਰੇ ਪਦਾਰਥਾਂ ਨੂੰ ਲੈਣ ਵਿਚ ਲੱਗਿਆ ਰਹਿੰਦਾ ਹੈ। ਅਤੇ ਸਭ ਤੋਂ ਉੱਤਮ ਮਨੁੱਖ ਉਹ ਹੈ, ਜਿਸਦਾ ਹੱਥ ਬਾਹਰ ਦੀ ਤਰਫ਼ ਹੈ ਅਤੇ ਜੋ ਦੂਸਰਿਆਂ ਨੂੰ ਦੇਣ ਵਿਚ ਲੱਗਿਆ ਰਹਿੰਦਾ ਹੈ। ਹੱਥ ਇਸ ਲਈ ਬਣਾਏ ਗਏ ਹਨ ਕਿ ਸਦਾ ਦਾਨ ਦਿੰਦੇ ਰਹੋ।

—ਸਵਾਮੀ ਵਿਵੇਕਾਨੰਦ

# ਪ੍ਰਤੀਕਿਰਿਆ

ਪਿਆਰੇ ਸੰਪਾਦਕ,
'ਵਰਿਆਮ' ਜੀਓ,

ਗੁਰਫਤਹਿ।

1) 'ਵਰਿਆਮ' ਚੜ੍ਹਦੇ ਮਹੀਨੇ ਹੀ ਨਿਰੰਤਰ ਮਿਲ ਰਿਹਾ ਹੈ। ਇਸ ਮੁਹੱਬਤ ਲਈ ਅਤੀ ਧੰਨਵਾਦੀ ਹਾਂ।

2) ਕਾਫ਼ੀ ਚਿਰ ਤੋਂ ਮੈਂ ਰਚਨਾਵਾਂ ਭੇਜ ਨਹੀਂ ਸਕਿਆ। ਕੁਤਾਹੀ ਲਈ ਮੁਆਫ਼ ਕਰਨਾ।

3) 'ਵਰਿਆਮ' ਦੀ ਸਾਰੀ ਸਮੱਗਰੀ ਪੜ੍ਹਨਯੋਗ ਹੁੰਦੀ ਹੈ। ਇਸ ਸਾਹਿਤਕ ਸੇਵਾ ਲਈ 'ਵਰਿਆਮ ਅਦਾਰਾ' ਵਧਾਈ ਦਾ ਹੱਕਦਾਰ ਹੈ।

4) 3 ਕਵਿਤਾਵਾਂ ਹਾਜ਼ਰ ਹਨ, ਸੱਜਰੀਆਂ, ਜਿਵੇਂ ਠੀਕ ਲੱਗੇ ਪ੍ਰਵਾਨ ਕਰ ਲੈਣੀਆਂ।

ਆਦਰ ਸਹਿਤ,

ਸਦਾ ਹੀ ਹਿਤੂ,
ਮਨਮੋਹਨ ਸਿੰਘ ਦਾਊਂ
(ਸ਼੍ਰੋਮਣੀ ਸਾਹਿਤਕਾਰ)
(ਸਾਹਿਤ ਅਕਾਦਮੀ ਦਿੱਲੀ ਵੱਲੋਂ ਪੁਰਸਕ੍ਰਿਤ)

---

ਮਾਨਯੋਗ ਸੰਪਾਦਕ ਜੀ,
"ਵਰਿਆਮ" ਜਲੰਧਰ,

ਸਤੰਬਰ ੨੦੧੬ ਦਾ ਅੰਕ ਪੜ੍ਹਿਆ ਪੰਨਾਂ ੭ ਤੇ ਸੰਤ ਸਾਧੂ ਸਿੰਘ ਜੀ ਦਾ ਛਪਿਆ ਵਿਚਾਰ ਪੜ੍ਹਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਹ ਪਵਿਤ੍ਰ ਉਪਦੇਸ਼ ਯਾਦ ਆ ਗਿਆ ਜਿਸ ਵਿਚ ਉਹਨਾਂ ਜ਼ਿਕਰ ਕੀਤਾ ਹੈ ਕਿ ਗੁਰਬਾਣੀ ਦੀਆਂ ਤੁਕਾਂ "ਸੋਲਹ ਕਲਾ ਸੰਪੂਰਨ ਫਲਿਆ ਅਨਤ ਕਲਾ ਹੋਇ ਠਾਕੁਰ ਚੜ੍ਹਿਆ" ਸਤਿਗੁਰੂ ਰਾਮ ਸਿੰਘ ਜੀ ਪ੍ਰਥਾਇ ਹਨ ਕਿਉਂਕਿ ਜਦੋਂ ਉਹ ਸਤਿਗੁਰੂ ਬਾਲਕ ਸਿੰਘ ਜੀ ਪਾਸ ਗਏ ਸਨ ਤਾਂ ਸਤਿਗੁਰੂ ਬਾਲਕ ਸਿੰਘ ਜੀ ਸੰਬੋਧਨ ਕੀਤਾ ਸੀ "ਆਉ ਠਾਕੁਰ ਜੀ"। ਸੰਤ ਸਾਧੂ ਸਿੰਘ ਜੀ ਦੀ ਨਿਜੀ ਸ਼ਰਧਾ ਮੁਤਾਬਿਕ, ਉਹਨਾਂ ਉਪਰੋਕਤ ਤੁਕਾਂ ਨੂੰ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਨਾਲ ਜੋੜਿਆ ਹੈ। ੧੫-੦੧-੨੦੧੬ ਨੂੰ ਜਦੋਂ ਮੈਂ ਉਹਨਾਂ ਨਾਲ ਸੰਪਰਕ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤ੍ਰ ਉਪਦੇਸ਼ ਬਾਰੇ ਦੱਸਿਆ ਤਾਂ ਉਹਨਾਂ ਕਿਹਾ ਮੈਂ ਇਹ ਉਪਦੇਸ਼ ਸੁਣਿਆ ਹੀ ਨਹੀਂ, ਸੁਣਿਆ ਵੀ ਹੋਵੇਗਾ ਤਾਂ ਯਾਦ ਨਹੀਂ ਹੈ।

ਜਥੇਦਾਰ ਜੋਗਾ ਸਿੰਘ ਜਲੰਧਰ
ਫੋਨ- 75086-89061]


Namdhari Elibrary NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।





ਸਰਬ ਕਲਾ ਸਮਰਥ ਸ੍ਰੀ ਸਤਿਗੁਰੂ
ਜਗਜੀਤ ਸਿੰਘ ਜੀ ਦੇ 97ਵੇਂ ਪਾਵਨ
ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ, ਪ੍ਰਭੂ ਭਗਤਾਂ ਅਤੇ ਗੁਰੂ
ਨਾਨਕ ਨਾਮ ਲੇਵਾ ਸੰਗਤਾਂ ਨੂੰ
ਲੱਖ ਲੱਖ ਵਧਾਈਆਂ





# ਨਾਮਧਾਰੀ ਸਿੱਖ ਸੰਗਤ ਸਾਊਥਾਲ, ਯੂ. ਕੇ.

Namdhari Elibrary NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ
97ਵੇਂ ਪਾਵਨ ਪ੍ਰਕਾਸ਼ ਪੁਰਬ ਦੀ ਸਮੂਹ ਪ੍ਰਭੂ ਭਗਤਾਂ, ਮਨੁੱਖਤਾ ਅਤੇ
ਗੁਰੂ ਨਾਨਕ ਨਾਮ ਲੇਵਾ ਸੰਗਤ ਨੂੰ
ਲੱਖ ਲੱਖ ਵਧਾਈ



ਸਰਦਾਰਨੀ ਜਸਪਾਲ ਕੌਰ ਟ੍ਰਸਟ (ਰਜਿ.) ਦਿੱਲੀ

ਟ੍ਰਸਟੀ
ਤੇਜਵੰਤ ਸਿੰਘ ਸੱਗੂ (ਰਾਣਾ)
ਜਗਦੀਸ਼ ਸਿੰਘ ਵਰਿਆਮ
ਜਗਦੀਸ਼ ਲਾਲ ਕੌਸ਼ਲ
ਤਰਲੋਚਨ ਸਿੰਘ ਮਠਾੜੂ
ਬਲਕਾਰ ਸਿੰਘ
ਡਾ. ਅਰੁਣ ਗੋਇਲ
ਗੁਰਭੇਜ ਸਿੰਘ ਗੁਰਾਇਆ
ਕੰਵਲਜੀਤ ਸਿੰਘ
ਰਜਨੀਸ਼ ਕੌਰ


(Rana) Tejwant Singh Saggu
Chairman


Gurbhej Singh Guraya
(General Secretary)

ਏ-੧੧੦, ਸ਼ਿਵਾਜੀ ਵਿਹਾਰ ( ਜਨਤਾ ਕਾਲੋਨੀ) ਰਾਜੌਰੀ ਗਾਰਡਨ, ਨਵੀਂ ਦਿੱਲੀ-੧੧੦੦੨੭
☎ : 9810216996, 9810139681, 011-25440038 ਈਮੇਲ : sardarnijaspalkaurtrust@gmail.com

# ਸਰਦਾਰਨੀ ਜਸਪਾਲ ਕੌਰ ਟ੍ਰਸਟ (ਰਜਿ.) ਦਿੱਲੀ

ਏ-੧੧੦ ਸ਼ਿਵਾਜੀ ਵਿਹਾਰ (ਜਨਤਾ ਕਾਲੋਨੀ) ਰਾਜੌਰੀ ਗਾਰਡਨ, ਨਵੀਂ ਦਿੱਲੀ-੧੧੦੦੨੭
ਫੋਨ- 98102-16996, 98101-39681, 011-25440038
ਈ-ਮੇਲ : sardarnijaspalkaurtrust@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
97ਵੇਂ ਪਾਵਨ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ, ਪ੍ਰਭੂ ਭਗਤਾਂ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ

ਲੱਖ ਲੱਖ ਵਧਾਈਆਂ



# ਨਾਮਧਾਰੀ ਪੰਜਾਬੀ ਸਾਹਿਤ ਸਭਾ ਇਲਾਕਾ

# ਸ੍ਰੀ ਜੀਵਨ-ਨਗਰ-(ਸਿਰਸਾ)

# ਹੈੱਡ ਆਫਿਸ-ਮਸਤਾਨਗੜ੍ਹ

Namdhari Elibrary NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 97ਵੇਂ ਪਾਵਨ ਪ੍ਰਕਾਸ਼ ਪੁਰਬ ਦੀਆਂ
ਸਮੂਹ ਸਿੱਖ, ਨਾਮਧਾਰੀ, ਪ੍ਰਭੂ ਭਗਤਾਂ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ

## ਲੱਖ ਲੱਖ ਵਧਾਈਆਂ





ਵੱਲੋਂ :- ਪਰਿਵਾਰ ਸੰਤ ਭਗਤ ਸਿੰਘ ਸੱਗੂ, ਮਾਤਾ ਸੰਤ ਕੌਰ (ਸਿਰਸਾ ਹਰਿਆਣਾ)

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
97ਵੇਂ ਪਾਵਨ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ, ਪ੍ਰਭੂ ਭਗਤਾਂ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ

**ਲੱਖ ਲੱਖ ਵਧਾਈਆਂ**



ਯਾਦਗਾਰੀ ਪਲ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਉਸਤਾਦ ਵਿਲਾਇਤ ਖਾਂ

ਉਸਤਾਦ. ਹਰਭਜਨ ਸਿੰਘ

**ਉਸਤਾਦ ਹਰਭਜਨ ਸਿੰਘ**

**ਦਿੱਲੀ, ਯੂ.ਕੇ**


Namdhari Elibrary NamdhariElibrary@gmail.com



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 97ਵੇਂ ਪਾਵਨ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ, ਨਾਮਧਾਰੀ, ਪ੍ਰਭੂ ਭਗਤਾਂ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ
ਲੱਖ ਲੱਖ ਵਧਾਈਆਂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਠਾੜੂ ਪਰਿਵਾਰ ਤੇ ਬਖਸ਼ਸ਼ਾਂ ਕਰਦੇ ਹੋਏ




ਸ੍ਰੀ ਸਤਿਗੁਰੂ ਉਦੇ ਸਿੰਘ ਜੀ ,ਮਠਾੜੂ ਪਰਿਵਾਰ ਤੇ ਬਖਸ਼ਸ਼ਾਂ ਕਰਦੇ ਹੋਏ

# Partap Engineers

AN ISO 9001-2000 Company

Mfg. : Top Trak Cycles

Bhagwan Chowk, Ludhiana-144 003 (INDIA)
Mob.: 98140-20773, 99150-00075
email: partapengineers@yahoo.co.in
website : www toptrakcycle.com



ੴ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ
97ਵੇਂ ਪਾਵਨ ਪ੍ਰਕਾਸ਼ ਪੁਰਬ ਦੀ ਸਮੂਹ ਪ੍ਰਭੂ ਭਗਤਾਂ, ਮਨੁੱਖਤਾ ਅਤੇ
ਗੁਰੂ ਨਾਨਕ ਨਾਮ ਲੇਵਾ ਸੰਗਤ ਨੂੰ

## ਲੱਖ ਲੱਖ ਵਧਾਈ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਆਖਰੀ ਜਲੰਧਰ ਫੇਰੀ ਦੌਰਾਨ ਸ. ਸਰੈਣ ਸਿੰਘ ਜੀ ਬੈਟਰੀਆਂ ਵਾਲਿਆਂ ਦੀ ਨਵੀ ਫੈਕਟਰੀ ਵਿਚ ਚਰਨ ਪਾਉਣ ਦੀ ਕ੍ਰਿਪਾ ਕਰਦੇ ਹੋਏ। ਤਸਵੀਰ ਵਿਚ ਸ. ਸੁਰਜੀਤ ਸਿੰਘ, ਨਿਰਮਲ ਸਿੰਘ, ਬੀਬੀ ਕਮਲਜੀਤ ਕੌਰ, ਪ੍ਰਿਤਪਾਲ ਸਿੰਘ, ਪਰਮਵੀਰ ਸਿੰਘ, ਸੁਖਦੀਪ ਕੌਰ ਅਤੇ ਹੋਰ ਪਰਿਵਾਰਕ ਮੈਂਬਰ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ।





**STOREX**
GENUINE SINCE 1935

# STOREX BATTERIES

**OFFICE :** *LADOWALI ROAD, JALANDHAR CITY*
*PHONE : 0181-2235623*
**FACTORY :** *D-72, FOCAL POINT, JALANDHAR CITY.*
*MOBILE : 98155-04567, 98723-70077*

Namdhari Elibrary NamdhariElibrary@gmail.com

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 97ਵੇਂ ਪ੍ਰਕਾਸ਼-ਪੁਰਬ ਦੀ ਸਮੂਹ ਮਨੁੱਖਤਾ ਨੂੰ ਲੱਖ-ਲੱਖ ਵਧਾਈ




India's Largest Second Hand Food Machines Dealer Cum Rebuilder

750kgs Potato Chips Line

List of the projects, consultation and machines:

1. Biscuits-Soft Dough, Hard Dough, Crackers
2. Cookies- Wire Cut, Depositer.
3. Bread, Cakes and Bakery Products
4. Wafers - Flat, Round, Enrobed, Moulded
5. Wafers - Round Sticks, Pillows, Flat Sticks.
6. Ice Cream Cones - Moulded or Rolled Sugar Cone.
7. Chocolates- Moulded, Enrobed, Panned, Drops.
8. Potato Chips
9. Extruded- Kurkure, Cheetos.
10. Toast- Bread Toast, Mini Toast.
11. Vermicilli., 12. Water Filling., 13. Paper Cups.
14. Chocolate/Jelly Filling Lines for Small Cups.
15. Namkeens.




*We arrange complete machines, manpower and training receipes with formulation*



BBL FOODS (P) LTD.

*SANTOSH NAGAR X ROADS, HYDERABAD- 5000059, INDIA*
*Tel : +91 40 24530680, Mobile : 91 98480-50607/ +91 98483 99702*
*e-mail:lakbir.mutchall@gmail.com*
*www.bblfoods.com www.mutchall.com*




ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ੨੦੦ਵੇਂ ਪ੍ਰਕਾਸ਼-ਪੁਰਬ ਦੀ ਸਮੂਹ ਮਨੁੱਖਤਾ ਨੂੰ ਲੱਖ-ਲੱਖ ਵਧਾਈ

India's Largest Second Hand Food Machines Dealer Cum Rebuilder

750kgs Potato Chips Line

Biscuit Plant & Equipment

1. Biscuits-Soft Dough, Hard Dough, Crackers
2. Cookies- Wire Cut, Depositer.
3. Bread, Cakes and Bakery Products
4. Wafers - Flat, Round, Enrobed, Moulded
5. Wafers - Round Sticks, Pillows, Flat Sticks.
6. Ice Cream Cones - Moulded or Rolled Sugar Cone.
7. Chocolates- Moulded, Enrobed, Panned, Drops.
8. Potato Chips
9. Extruded- Kurkure, Cheetos.
10. Toast- Bread Toast, Mini Toast.
11 Vermicilli., 12. Water Filling., 13. Paper Cups.
14. Chocolate/Jelly Filling Lines for Small Cups.
15. Namkeens.

BBL FOODS (P) LTD.

*SANTOSH NAGAR X ROADS, HYDERABAD- 5000059, INDIA*
*Tel : +91 40 24530680, Mobile : 91 98480-50607/ +91 98483 99702*
*e-mail:lakbir.mutchall@gmail.com*
*www.bblfoods.com www.mutchall.com*

***We arrange complete machines, manpower and training receipes with formulation***

# PROMINENT ELECTRIC WORKS

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ
੯੭ਵੇਂ ਪਾਵਨ ਪ੍ਰਕਾਸ਼ ਪੁਰਬ ਦੀ ਸਮੂਹ ਪ੍ਰਭੂ ਭਗਤਾਂ, ਮਨੁੱਖਤਾ ਅਤੇ
ਗੁਰੂ ਨਾਨਕ ਨਾਮ ਲੇਵਾ ਸੰਗਤ ਨੂੰ
ਲੱਖ ਲੱਖ ਵਧਾਈ

KARNAIL SINGH
PROPRIETOR



CLASS-I GOVERNMENT CONTRACTOR,
ELECTRICAL AND CIVIL ENGINEERS,
AND ORDER SUPPLIERS.

2205, CHUNA MANDI, PAHARGANJ, NEW DELHI- 110055.
MOBILE:- 9868142623, 9911286327, 9891220020, 9899934563

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ
੯੭ਵੇਂ ਪਾਵਨ ਪ੍ਰਕਾਸ਼ ਪੁਰਬ ਦੀ ਸਮੂਹ ਪ੍ਰਭੂ ਭਗਤਾਂ, ਮਨੁੱਖਤਾ ਅਤੇ
ਗੁਰੂ ਨਾਨਕ ਨਾਮ ਲੇਵਾ ਸੰਗਤ ਨੂੰ
ਲੱਖ ਲੱਖ ਵਧਾਈ

# KUKA ENTERPRISES

*AVTAR SINGH*
*PROPRIETOR*



ELECTRICAL AND CIVIL ENGINEERS,
ORDER SUPPLIERS
AND APPROVED CLASS-II-GOVT. CONTRACTORS

2205-XV, RAJGURU ROAD, CHUNA MANDI,
PAHARGANJ, NEW DELHI-110055.
MOBILE:- 9212644068, 9811804968, 9212644060

Namdhari Elibrary NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 97ਵੇਂ ਪਾਵਨ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ, ਪ੍ਰਭੂ ਭਗਤਾਂ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ ਲੱਖ-ਲੱਖ ਵਧਾਈਆਂ

ਬੇਅੰਤ ਗੁਣ ਤੇਰੇ ਕਥੇ ਨ ਜਾਹੀ
ਸਤਿਗੁਰ ਪੁਰਖ ਮੁਰਾਰੇ ॥
ਬਿਨਵੰਤਿ ਨਾਨਕ ਟੇਕ ਰਾਖੀ
ਜਿਤੁ ਲਗਿ ਤਰਿਆ ਸੰਸਾਰੇ ॥



ਬੇਅੰਤਾ ਬੇਅੰਤ ਗੁਣ ਤੇਰੇ
ਕੇਤਕ ਗਾਵਾ ਰਾਮ ॥
ਤੇਰੇ ਚਰਣਾ ਤੇਰੇ ਚਰਣ ਧੂੜਿ
ਵਡਭਾਗੀ ਪਾਵਾ ਰਾਮ ॥

ਸੀ ਸਤਿਗੁਰੂ ਜਗਜੀਤ ਸਿੰਘ ਜੀ ਈ–ਲਾਇਬ੍ਰੇਰੀ ਦੀ ਯੋਜਨਾ ਸੀ ਸਤਿਗੁਰੂ ਉਦੈ ਸਿੰਘ ਜੀ ਦੀ ਅਪਾਰ ਕਿਰਪਾ ਅਤੇ ਬਖਸ਼ਿਸ਼ ਦੁਆਰਾ ਸ਼ੁਰੂ ਹੋਈ ਹੈ । ਇਹ ਦੁਆਰਾ ਆਪ ਉਹ ਅਨਮੋਲ ਖਜਾਨਾ (ਜੋ ਅਜ ਤੱਕ ਥੋੜੇ ਜਿਹੇ ਵਿਦਵਾਨਾਂ ਅਤੇ ਖੋਜਕਾਰਾਂ ਕੋਲ ਹੀ ਸੀ ) ਬਹੁਤ ਅਸਾਨੀ ਨਾਲ ਹਾਸਲ ਕਰ ਸਕਦੇ ਹੋ । ਇਸ ਨਾਲ ਦੁਨੀਆ ਦੇ ਕਿਸੇ ਵੀ ਕੋਨੇ ਵਿਚ ਬੈਠੇ ਵਿਦਿਆਰਥੀ, ਖੋਜਕਾਰ, ਵਿਦਵਾਨ ਅਤੇ ਆਮ ਸਜਣ ਇਸ ਨੂੰ ਦੇਖ ਅਤੇ ਖੋਜ ਸਕਦੇ ਹੋ । ਨਾਲ ਹੀ ਨਾਲ ਇਹ ਪ੍ਰਾਚੀਨ ਖਜਾਨਾ ਦੀ ਸੰਭਾਲ ਵੀ ਹੋ ਜਾਵੇਗੀ । ਇਸ ਦਾ ਲਾਭ ਅਗਲੀਆਂ ਪੁਸ਼ਤਾਂ ਵੀ ਲੈ ਸਕਦੀਆਂ ਹਨ । ਇਸ ਸ਼ੁਭ ਕਾਰਜ ਲਈ ਆਪ ਸਭ ਦੇ ਯੋਗਦਾਨ ਅਤੇ ਅਸ਼ੀਰਵਾਦ ਦੀ ਵੀ ਆਸ਼ਾ ਕਰਦੇ ਹਾਂ । ਵਧੇਰੈ ਜਾਣਕਾਰੀ ਲਈ ਸੰਪਰਕ ਕਰੋ

www.namdhari-music.co.uk email - kirpalchana@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਦਿਹਾੜੇ ਦੀਆਂ ਹਾਰਦਿਕ ਵਧਾਈਆਂ



srisatgurujagjitsingh.com

namdhari-world.com

kukasikhs.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।



ਸਰਬ ਕਲਾ ਸਮਰਥ ਸ੍ਰੀ
ਸਤਿਗੁਰੂ ਜਗਜੀਤ ਸਿੰਘ ਜੀ
ਦੇ 97ਵੇਂ ਪਾਵਨ ਪ੍ਰਕਾਸ਼ ਪੁਰਬ
ਦੀਆਂ ਸਮੂਹ ਸਿੱਖ, ਨਾਮਧਾਰੀ,
ਪ੍ਰਭੂ ਭਗਤਾਂ ਅਤੇ ਗੁਰੂ ਨਾਨਕ
ਨਾਮ ਲੇਵਾ ਸੰਗਤਾਂ ਨੂੰ

## ਲੱਖ ਲੱਖ ਵਧਾਈਆਂ

# ਕੋਟਿ ਕੋਟਿ ਪ੍ਰਣਾਮ



ਗੁਰ ਰਤਨ ਸਿੰਘ
ਮੈਨੇਜਰ
ਯੂਨੀਅਨ ਬੈਂਕ ਆਫ ਇੰਡੀਆ



ਨਰਾਇਣ ਸਿੰਘ
ਪ੍ਰਧਾਨ
ਨਾਮਧਾਰੀ ਸੰਗਤ ਜਲੰਧਰ

Namdhari Elibrary NamdhariElibrary@gmail.com

# ਗੁਰ ਕਾ ਸਿਖੁ ਵਡਭਾਗੀ ਹੈ





ਸਤਿਗੁਰੂ ਉਦੇ ਸਿੰਘ ਜੀ ਨੇ ਸੰਤ ਬਲਬੀਰ ਸਿੰਘ ਜੀ ਜਲੰਧਰ ਨੂੰ ਜੱਥੇਦਾਰ ਦੀ ਉਪਾਧੀ ਬਖਸ਼ਣ ਦੀ ਕ੍ਰਿਪਾ ਕੀਤੀ। ਜੱਥੇਦਾਰ ਜੀ ਸ੍ਰੀ ਸਤਿਗੁਰੂ ਪਾਸੋਂ ਸਰੋਪਾ ਰੂਪੀ ਬਖਸ਼ਿਸ਼ ਪ੍ਰਾਪਤ ਕਰਦੇ ਹੋਏ।





ਸੰਤ ਆਗਿਆ ਸਿੰਘ ਪੁਰੇਵਾਲ ਜਲੰਧਰ ਪੋਤਰੀ ਅਤੇ ਸੰਤ ਆਤਮਾ ਸਿੰਘ ਪੁਰੇਵਾਲ ਦੀ 3 ਸਾਲਾ ਬੇਟੀ ਬੀਬੀ ਅਮਰਿੰਦਰ ਕੌਰ ਇਸ ਸਾਲ ਸਲਾਨਾ ਜੱਪ ਪ੍ਰਯੋਗ ਵਿੱਚ ਨਿਰਵਿਘਨ 40 ਦਿਨ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ ਜਲੰਧਰ ਵਿਖੇ ਪ੍ਰਯੋਗ ਵਿੱਚ ਹਾਜ਼ਰੀ ਭਰਨ ਲਈ ਪੁਰਸਕ੍ਰਿਤ ਕੀਤਾ ਗਿਆ।

Namdhari Elibrary NamdhariElibrary@gmail.com

P.O. Regd. No. PB/JL-016/2015-2017 **WARIAM** Ladowali Road, Jalandhar -144001
Regd. RNI No. 26453/75
**November :2016**

# Reliable Performance

QUALITY • YIELD • DISEASE RESISTANCE

NS

**Consistence Performers, Suited to all market needs with high yield, quality & disease resistant.**

NS

**NAMDHARI SEEDS PVT. LTD.**

Bidadi 562 109 Bangalore • Tel.: 98454 71271/ 72, 98453 81817/ 98453 10057
Liaison Office :Tel.:080 28602167/ 69 • Fax :080 28602168
e-mail : namdhariseeds@namdhariseeds.com • URL : www.namdhariseeds.com

*Seeds for a better future...*

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
...2543, ਨਿਵਾਸ : 018...

Namdhari Elibrary NamdhariElibrary@gmail.com